ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੬ ਹਾੜ-ਸਾਵਣ ਸੰਮਤ ਨਾਨਕਸ਼ਾਹੀ ੫੫੪ ਜੁਲਾਈ 2022 ਅੰਕ : ੪
Vol. : 66 July 2022 Issue : 4

ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ

ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਸੰਮਤ ਨਾਨਕਸ਼ਾਹੀ ੫੫੪ ਜੁਲਾਈ 2022

ਜਿਲਦ ੬੬ (Vol. 66) ਅੰਕ ੪ (Issue 4)




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ ਸਾਉਣ ਮਹੀਨੇ ਦੀ ਵਰਖਾ ਰੁੱਤ ਤੇ ਇਸ ਨਾਲ ਸੰਬੰਧਿਤ ਬਿੰਬਾਵਲੀ ਰਾਹੀਂ ਜੀਵ ਦੇ ਪਰਮਾਤਮਾ ਰੂਪੀ ਪਤੀ ਨਾਲ ਸਦੀਵੀ ਮਿਲਾਪ ਕਰਨ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸਾਉਣ ਮਹੀਨੇ ਦੀ ਰੁੱਤ ਇੰਨੀ ਰਸ ਵਾਲੀ ਤੇ ਹਰੀ-ਭਰੀ ਹੈ ਕਿ ਇਸ ਵਿਚ ਜੀਵ-ਇਸਤਰੀ ਦਾ ਪਤੀ-ਪਰਮਾਤਮਾ ਨਾਲ ਸਹਿਜੇ ਹੀ ਪਿਆਰ ਬਣ ਜਾਂਦਾ ਹੈ। ਇਸ ਵਿਚ ਉਸ ਦਾ ਮਨ ਅਤੇ ਸਰੀਰ ਭਾਵ ਉਸ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਰੰਗ ਵਿਚ ਰੰਗੀਜ ਕੇ ਉਸ ਦੇ ਸਦੀਵੀ ਜੀਵਨ ਪ੍ਰਦਾਨ ਕਰਨ ਵਾਲੇ ਨਾਮ ਨੂੰ ਆਪਣਾ ਇੱਕੋ-ਇੱਕ ਆਸਰਾ ਬਣਾ ਲੈਂਦਾ ਹੈ। ਜੀਵ-ਇਸਤਰੀ ਨੂੰ ਨਿਰੋਲ ਸੰਸਾਰਿਕਤਾ ਝੂਠੀ ਮਹਿਸੂਸ ਹੋਣ ਲੱਗਦੀ ਹੈ ਤੇ ਇਸ ਸੰਸਾਰ ਦੇ ਮਨ ਨੂੰ ਮੋਹ ਲੈਣ ਵਾਲੇ ਪਦਾਰਥ ਤੇ ਧਨ-ਦੌਲਤ ਆਦਿ ਕਿਸੇ ਕੰਮ ਨਾ ਆ ਸਕਣ ਵਾਲੇ ਦਿੱਸਣ ਲੱਗਦੇ ਹਨ। ਉਸ ਨੂੰ ਇਹ ਮਹਿਸੂਸ ਹੋ ਜਾਂਦਾ ਹੈ ਕਿ ਪਰਮਾਤਮਾ ਦੇ ਸੱਚੇ ਨਾਮ ਦਾ ਤੁਪਕਾ ਹੀ ਸੱਚੇ ਗੁਰੂ ਨੂੰ ਮਿਲ ਕੇ ਪੀਣ ਦੇ ਯੋਗ ਹੈ। ਉਸ ਨੂੰ ਇਹ ਅਨੁਭੂਤੀ ਵੀ ਹੋ ਜਾਂਦੀ ਹੈ ਕਿ ਸਾਰੀ ਬਨਸਪਤੀ ਮਾਲਕ ਪਰਮਾਤਮਾ ਨਾਲ ਜੁੜ ਕੇ ਹੀ ਵਿਗਸਦੀ-ਮਹਿਕਦੀ ਹੈ, ਇਹ ਅਸੀਮ ਸਮਰੱਥਾ ਉਸ ਅਕਾਲ ਪੁਰਖ ਦੀ ਹੀ ਹੈ। ਸਾਉਣ ਦੀ ਸੁਹਾਵਣੀ ਰੁੱਤ ਵਿਚ ਜੀਵ-ਇਸਤਰੀ ਦਾ ਮਨ ਤਾਂ ਮਾਲਕ ਨੂੰ ਮਿਲਣ ਵਾਸਤੇ ਤਾਂਘ ਰੱਖਦਾ ਹੈ ਐਪਰ ਆਪਣੀ ਮਿਹਰ ਕਰ ਕੇ ਆਪਣੇ ਨਾਲ ਮਿਲਾਉਣ ਵਾਲਾ ਉਹ ਮਾਲਕ ਆਪ ਹੀ ਹੈ। ਮੈਂ ਜੀਵ-ਇਸਤਰੀ ਆਪਣੀਆਂ ਉਨ੍ਹਾਂ ਸਹੇਲੀਆਂ ਤੋਂ ਵਾਰੇ-ਬਲਿਹਾਰੇ ਜਾਂਦੀ ਹਾਂ ਜਿਨ੍ਹਾਂ ਸਾਉਣ ਦੀ ਸੁਹਾਵਣੀ ਬਹਾਰ ਦਾ ਲਾਹਾ ਲੈਂਦਿਆਂ ਮਾਲਕ ਨੂੰ ਹਾਸਲ ਕਰ ਲਿਆ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਿਲਾਪ ਦੀ ਤਾਂਘ ਰੱਖਣ ਵਾਲੀ ਜੀਵ-ਇਸਤਰੀ ਬੇਨਤੀ ਜੋਦੜੀ ਕਰਦੀ ਹੈ ਕਿ ਹੇ ਮਾਲਕ ਜੀਓ, ਕਿਰਪਾ ਬਖ਼ਸ਼ਿਸ਼ ਕਰੋ, ਮੈਨੂੰ ਗੁਰ-ਸ਼ਬਦ ਦੁਆਰਾ ਸੁਆਰ ਲਵੋ ਕਿਉਂਕਿ ਇਕ ਗੁਰੂ-ਸ਼ਬਦ ਹੀ ਹੈ ਜੋ ਜਗਿਆਸੂ ਨੂੰ ਸੁਆਰਨ ਵਾਲਾ ਹੈ। ਜਿਨ੍ਹਾਂ ਜੀਵ-ਇਸਤਰੀਆਂ ਨੇ ਆਪਣੇ ਹਿਰਦੇ ਰੂਪੀ ਗਲ਼ ਵਿਚ ਮਾਲਕ ਪਰਮਾਤਮਦੀ ਯਾਦ ਰੂਪੀ ਸੱਚੇ ਨਾਮ ਦਾ ਹਾਰ ਪਹਿਨ ਲਿਆ ਹੈ, ਸਾਉਣ ਦਾ ਮਹੀਨਾ ਸਹੀ ਅਰਥਾਂ ਵਿਚ ਉਨ੍ਹਾਂ ਦੀ ਮਾਲਕ ਨਾਲ ਇਕਮਿਕਤਾ ਬਣਾਉਣ 'ਚ ਸਹਾਈ ਹੁੰਦਾ ਹੈ। ■

ਸੰਪਾਦਕੀ...

# ਹਲਤ-ਪਲਤ ਸੁਆਰਨ ਵਾਲਾ ਮੀਰੀ-ਪੀਰੀ ਦਾ ਸਿਧਾਂਤ

*ਮੀਰੀ-ਪੀਰੀ ਦਾ ਸਿਧਾਂਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਿੱਖ ਪੰਥ ਨੂੰ ਸਮੇਂ ਦੇ ਹਾਲਾਤ ਦਾ ਅਸਰਦਾਰ ਢੰਗ ਨਾਲ ਟਾਕਰਾ ਕਰਨ ਅਤੇ ਹਰ ਮੈਦਾਨ ਫ਼ਤਹ ਕਰਨ ਦੇ ਉਦੇਸ਼ ਦੀ ਪੂਰਤੀ ਹਿੱਤ ਮਹਾਨ ਤੇ ਅਦੁੱਤੀ ਬਖ਼ਸ਼ਿਸ਼ ਹੈ। ਮੀਰੀ-ਪੀਰੀ ਦੇ ਸਿਧਾਂਤ ਦੇ ਬੀਜ ਸਿੱਖ ਪੰਥ ਦੇ ਸੰਸਥਾਪਕ ਗੁਰੂ ਨਾਨਕ ਪਾਤਸ਼ਾਹ ਦੇ ਪਾਵਨ ਨਿਰਮਲ ਉਪਦੇਸ਼ਾਂ ਅਤੇ ਉਨ੍ਹਾਂ ਦੁਆਰਾ ਉਚਾਰਨ ਕੀਤੀ ਗਈ ਪਾਵਨ ਰੱਬੀ ਬਾਣੀ 'ਚੋਂ ਝਲਕਦੇ ਮਹਿਸੂਸ ਕੀਤੇ ਜਾ ਸਕਦੇ ਹਨ। ਉਂਞ ਮੀਰੀ-ਪੀਰੀ ਦਾ ਸਿਧਾਂਤ ਵਧੇਰੇ ਸਪੱਸ਼ਟ ਅਤੇ ਭਰਪੂਰ ਰੂਪ 'ਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਗੁਰਿਆਈ ਕਾਲ ਵਿਚ ਉਜਾਗਰ ਅਤੇ ਲਾਗੂ ਹੋਇਆ।*

*ਇਸ ਸਿਧਾਂਤ ਨੂੰ ਉਜਾਗਰ ਕਰਨ ਤੇ ਲਾਗੂ ਕਰਨ ਦੌਰਾਨ ਵਕਤ ਦੇ ਜਾਬਰ ਰਾਜਨੀਤਿਕ ਨਿਜ਼ਾਮ ਨਾਲ ਟਕਰਾਉਣ ਦੀ ਸਮਰੱਥਾ ਸੰਚਾਰਤ ਕੀਤੀ ਜਾ ਸਕੀ ਅਤੇ ਸਿੱਖ ਪੰਥ ਦੇ ਸਦੀਵੀ ਵਿਕਾਸ-ਵਿਗਾਸ ਦੇ ਨਿੱਗਰ ਬਾਨ੍ਹਣੂੰ ਬੰਨ੍ਹੇ ਜਾ ਸਕੇ। ਜ਼ਾਲਮ ਦੇ ਜ਼ੁਲਮ ਦਾ ਮੂੰਹ ਮੋੜਦਿਆਂ ਮਜ਼ਲੂਮ ਦੀ ਬਾਂਹ ਫੜਨ ਤੇ ਉਸ ਨੂੰ ਨਿਆਂ ਦਿਵਾਉਣ ਦੇ ਸਬੱਬ ਬਣਾਏ ਗਏ। ਜ਼ਾਲਮ ਨਿਜ਼ਾਮ ਦੇ ਹਮਲਿਆਂ ਦਾ ਸੂਰਮਗਤੀ ਨਾਲ ਟਾਕਰਾ ਕਰਨ ਵਾਸਤੇ ਸਿੱਖ ਪੰਥ ਦੀ ਰੱਖਿਆ-ਸੁਰੱਖਿਆ ਕਰਨ ਵਾਲੀ ਫੌਜ ਸੰਗਠਿਤ ਕਰਨ ਦਾ ਉੱਦਮ ਕੀਤਾ ਜਾ ਸਕਿਆ। ਜੇਕਰ ਇਹ ਕਹਿ ਦਿੱਤਾ ਜਾਵੇ ਕਿ ਛੇਵੇਂ ਪਾਤਸ਼ਾਹ ਦੇ ਸਮੇਂ ਅਤੇ ਇਸ ਤੋਂ ਬਾਅਦ ਦੇ ਸਾਰੇ ਸਮਿਆਂ ਵਿਚ ਹੋਣ ਵਾਲੇ ਸਿੱਖ ਪੰਥ ਦੇ ਸਮੂਹ ਸੰਘਰਸ਼ਾਂ ਦਾ ਆਧਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਬਖਸ਼ਿਆ ਗਿਆ ਮੀਰੀ-ਪੀਰੀ ਦਾ ਸਿਧਾਂਤ ਹੀ ਹੈ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੈ।*

*ਮੀਰੀ-ਪੀਰੀ ਦਾ ਸਿੱਖ ਸਿਧਾਂਤ ਇਹ ਦਰਸਾਉਂਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਦੇ ਸਿੱਖ ਧਰਮ ਵਿਚ ਸੰਸਾਰਕ ਅਤੇ ਰੂਹਾਨੀ ਦੋਨਾਂ ਸ਼ਕਤੀਆਂ ਦੇ ਸੰਚਾਰ ਦਾ ਵਿਧਾਨ ਹੈ ਅਤੇ ਇਨ੍ਹਾਂ ਦੋਨਾਂ ਸ਼ਕਤੀਆਂ ਦਾ ਸੰਚਾਰ ਇੱਕੋ ਵੇਲੇ ਨਾ ਕੇਵਲ ਸੰਭਵ ਤੇ ਸੰਭਾਵੀ ਹੈ ਸਗੋਂ ਬੇਹੱਦ ਜ਼ਰੂਰੀ ਵੀ ਹੈ। ਗੁਰੂ ਨਾਨਕ ਨਾਮ-ਲੇਵਾ ਸਿੱਖ ਹਰ ਵੇਲੇ ਪਰਮਾਤਮਾ ਦੇ ਨਾਮ ਦੇ ਰੰਗ 'ਚ ਤੇ ਉਨ੍ਹਾਂ ਦੀ ਨਿਰਮਲ ਭੈ-ਭਾਵਨੀ ਵਿਚ ਰਹਿੰਦਿਆਂ ਵੀ ਇਸ ਸੰਸਾਰ ਵਿਚ ਆਪਣੇ ਸੰਸਾਰਕ ਕਰਤਵਾਂ ਨੂੰ ਵੀ ਬਾਖ਼ੂਬੀ ਨਿਭਾਉਣ ਹਿੱਤ*

ਜਤਨਸ਼ੀਲ ਰਹਿੰਦਾ ਹੈ।

ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਦਿਸ਼ਾ-ਨਿਰਦੇਸ਼ ਦਿੰਦਾ ਹੈ ਕਿ ਸੰਸਾਰ 'ਚ ਆਤਮ-ਸਨਮਾਨ ਨਾਲ ਜੀਣ-ਥੀਣ ਵਾਸਤੇ ਉਸ ਨੂੰ ਸਰੀਰਕ ਸ਼ਕਤੀ ਦਾ ਵੀ ਸੰਚਾਰ ਕਰਨ ਦੀ ਜ਼ਰੂਰਤ ਹੈ। ਉਸ ਨੂੰ ਸਮਕਾਲੀ ਜਾਬਰ ਸ਼ਕਤੀਆਂ ਦਾ ਭੈਅ ਮੰਨਣ ਦੀ ਮੁਥਾਜੀ ਨਹੀਂ ਹੋਣੀ ਚਾਹੀਦੀ। ਉਹ ਦੁਰਲੱਭ ਮਨੁੱਖਾ ਜੀਵਨ ਰਾਜਨੀਤਿਕ ਪਰਤੰਤਰਤਾ ਜਾਂ ਗ਼ੁਲਾਮੀ ਦੇ ਜੂਲੇ ਦੀ ਕੈਦ ਨੂੰ ਸਿਰ ਸੁੱਟ ਕੇ ਸਵੀਕਾਰਦਿਆਂ ਕਦੇ ਵੀ ਅਜਾਈਂ ਨਹੀਂ ਗੁਆਉਂਦਾ ਸਗੋਂ ਉਹ ਤਾਂ ਇੱਕੋ ਇਕ ਅਕਾਲ ਪੁਰਖ ਦੇ ਭੈਅ 'ਚ ਹੀ ਆਪਣਾ ਜੀਵਨ ਸਫਲ ਕਰਦਾ ਹੈ। ਮੀਰੀ-ਪੀਰੀ ਦਾ ਸਿਧਾਂਤ ਸਿੱਖ ਪੰਥ ਨੂੰ ਸਿਰ ਉਠਾ ਕੇ ਜੀਣ-ਥੀਣ ਵਾਸਤੇ ਨਾ ਕੇਵਲ ਆਗਿਆ ਅਥਵਾ ਹੁਕਮ ਹੀ ਦਿੰਦਾ ਹੈ ਸਗੋਂ ਇਹ ਅਣਖ ਤੇ ਸਵੈਮਾਣ ਨੂੰ ਹਰ ਹਾਲਤ 'ਚ ਕਾਇਮ ਰੱਖਣ ਵਾਸਤੇ ਸਿੱਖ-ਪੰਥ ਲਈ ਪ੍ਰੇਰਨਾ ਦਾ ਸੋਮਾ ਵੀ ਹੈ। ਸਿੱਖ ਨੇ ਕਿਸੇ ਵੀ ਵੱਡੀ ਤੋਂ ਵੱਡੀ ਸੰਸਾਰਿਕ ਸ਼ਕਤੀ ਦਾ ਡਰ ਨਹੀਂ ਮੰਨਣਾ, ਕਮਜ਼ੋਰੀ ਜਾਂ ਥੋੜਦਿਲੀ ਮਨੋਭਾਵ ਪੈਦਾ ਨਹੀਂ ਹੋਣ ਦੇਣਾ। ਸਿੱਖ ਨੂੰ ਨਿਡਰਤਾ ਤੇ ਅਣਖ ਸਵੈਮਾਣ ਨਾਲ ਜੀਣ-ਥੀਣ ਵਾਸਤੇ ਸ਼ਸਤਰਧਾਰੀ ਹੋਣ ਦੀ ਵੀ ਲੋੜ ਹੈ। ਜਾਬਰ ਤੋਂ ਆਪਣੀ ਰੱਖਿਆ ਕਰਨ ਲਈ ਅਤੇ ਜ਼ਾਲਮ ਤੋਂ ਦੂਸਰੇ ਨਿਮਾਣਿਆਂ-ਨਿਤਾਣਿਆਂ ਨੂੰ ਬਚਾਉਣ ਲਈ ਸ਼ਸਤਰਬੱਧ ਹੋਣ ਦੀ ਜ਼ਰੂਰਤ ਹੈ। ਪਤ ਸੇਤੀ ਹੀ ਜੀਵਨ ਜੀਊਣਾ ਹੈ। ਪਤ-ਸੇਤੀ ਬਿਨਾਂ ਸਰੀਰ ਦੇ ਸਾਹਾਂ ਦਾ ਚਲਦੇ ਰਹਿਣਾ ਅਰਥ ਭਰਪੂਰ ਨਹੀਂ। ਇਸ ਸੰਬੰਧੀ ਗੁਰਬਾਣੀ ਦਾ ਫੁਰਮਾਨ "ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥" ਵੀ ਸਾਨੂੰ ਮੀਰੀ-ਪੀਰੀ ਦੇ ਸਿਧਾਂਤ ਨੂੰ ਜੀਵਨ 'ਚ ਅਮਲ-ਵਿਹਾਰ 'ਚ ਲਿਆਉਣ ਲਈ ਆਦਰਸ਼ ਅਗਵਾਈ ਬਖ਼ਸ਼ਿਸ਼ ਕਰਦਾ ਹੈ।

ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਇਹ ਵੀ ਦੱਸਦਾ ਹੈ ਕਿ ਸੰਸਾਰਿਕ ਪ੍ਰਭੁਤਾ ਨੂੰ ਅਸਾਂ ਮੁੱਖ ਮੰਜ਼ਲ ਦੇ ਰੂਪ ਵਿਚ ਨਹੀਂ ਲੈਣਾ ਦੂਜੇ ਸ਼ਬਦਾਂ ਵਿਚ ਮਨੁੱਖੀ ਜੀਵਨ 'ਚ ਰੂਹਾਨੀ ਮਾਰਗ ਨੂੰ ਕਦਾਚਿਤ ਤਿਆਗਣਾ ਨਹੀਂ। ਪਰਮਾਤਮਾ ਦਾ ਸਰਬ ਵਿਆਪਕ ਤੇ ਘਟ-ਘਟ 'ਚ ਵਾਸਾ ਹਰੇਕ ਸਿੱਖ ਨੇ ਦੇਖਣਾ ਤੇ ਅਨੁਭਵ ਕਰਨਾ ਹੈ ਅਤੇ ਸਮੂਹ ਮਨੁੱਖਤਾ ਦੇ ਭਲੇ ਦਾ ਸਰਬੋਤਮ ਮਨੋਰਥ ਕਦੇ ਵੀ ਭੁਲਾਉਣਾ ਨਹੀਂ। ਸਭ ਮਨੁੱਖ ਉਸੇ ਇੱਕੋ ਪਰਮਾਤਮਾ ਦੀ ਰਚਨਾ ਹਨ। ਭਰਾਤਰੀ ਭਾਵ ਤੇ ਸਾਂਝੀਵਾਲਤਾ ਦਾ ਮਨੋਭਾਵ ਗੁਰੂ ਦੇ ਨਾਮ-ਲੇਵਾ ਸਿੱਖ-ਪੰਥ ਨੇ ਸਦਾ ਹੀ ਸਾਹਮਣੇ ਰੱਖਣਾ ਹੈ ਅਤੇ ਦੂਈ, ਦ੍ਵੈਤ, ਬਿਗਾਨੇਪਨ, ਵੈਰ, ਨ਼ਫਰਤ ਆਦਿ ਮਨੁੱਖਤਾ-ਵਿਰੋਧੀ ਨੀਵੀਂ ਪੱਧਰ ਦੇ ਭਾਵਾਂ ਨੂੰ ਭਾਰੂ ਨਹੀਂ ਹੋਣ ਦੇਣਾ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਇਸ ਸੰਬੰਧ ਵਿਚ ਆਪਣੇ ਨਾਮ-ਲੇਵਾ ਸਿੱਖਾਂ ਦੀ ਆਦਰਸ਼ ਅਗਵਾਈ

ਵਾਸਤੇ ਪੈਂਦੇ ਖਾਂ ਨੂੰ ਯੁੱਧ ਦੌਰਾਨ ਚਿੱਤ ਕਰਨ ਮਗਰੋਂ ਉਹਦੇ ਨਾਲ ਅੰਤਮ ਸਮੇਂ ਬਚਨ ਵੀ ਕੀਤੇ ਅਤੇ ਉਹਦੇ ਸਿਰ 'ਤੇ ਆਪਣੀ ਢਾਲ ਨਾਲ ਛਾਂ ਵੀ ਕੀਤੀ। ਇਹ ਚੇਤੇ ਰਹੇ ਕਿ ਪੈਂਦੇ ਖਾਂ ਗੁਰੂ-ਘਰ 'ਚ ਗੁਰੂ ਜੀ ਦੀ ਸਰਪ੍ਰਸਤੀ 'ਚ ਰਿਹਾ ਸੀ ਪਰ ਸਰੀਰਿਕ ਬਲ ਤੇ ਮਾਨਸਿਕ ਭਰਮ-ਅਗਿਆਨ 'ਚ ਫਸ ਕੇ ਗੁਰੂ-ਘਰ ਦੇ ਹੀ ਖਿਲਾਫ ਹੋ ਗਿਆ ਤੇ ਹਮਲਾਵਰ ਬਣ ਚੜ੍ਹ ਆਇਆ ਸੀ।

ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਸੰਸਾਰਿਕ ਅਤੇ ਰੂਹਾਨੀ ਦੋਨਾਂ ਸ਼ਕਤੀਆਂ ਨੂੰ ਨਾਲ-ਨਾਲ ਸੰਚਾਰਤ ਤੇ ਵਿਕਸਿਤ ਕਰਨ ਹਿਤ ਨਰੋਈ ਅਗਵਾਈ ਪ੍ਰਦਾਨ ਕਰਦਾ ਹੈ। ਇਹ ਗੁਰੂ ਨਾਨਕ ਨਾਮ ਲੇਵਾ ਸਿੱਖ ਦਾ ਹਲਤ ਤੇ ਪਲਤ ਦੋਨੋਂ ਸੁਆਰਨ ਨੂੰ ਯਕੀਨੀ ਬਣਾਉਂਦਾ ਹੈ।

ਗੁਰੂ-ਕਾਲ ਤੋਂ ਮਗਰੋਂ ਵੀ ਗੁਰੂ ਨਾਨਕ ਨਾਮ ਲੇਵਾ ਸਿੱਖ ਪੰਥ ਨੇ ਹਰ ਔਖੇ-ਸੌਖੇ ਸਮੇਂ ਵਿਚ ਇਸ ਸਿਧਾਂਤ ਨੂੰ ਸਦਾ ਸਾਹਮਣੇ ਰੱਖਿਆ ਹੈ। ਭਾਵੇਂ ਇਸ ਨੂੰ ਨਿਭਾਉਣ ਤੇ ਅਮਲ ਵਿਚ ਲਿਆਉਣ ਵੇਲੇ ਉਨ੍ਹਾਂ ਨੂੰ ਸਮੇਂ-ਸਮੇਂ ਵਕਤ ਦੇ ਰਾਜਸੀ ਪ੍ਰਬੰਧਾਂ ਅਤੇ ਸਿੱਖੀ ਦੇ ਦੋਖੀਆਂ ਤੇ ਵੈਰੀਆਂ ਵੱਲੋਂ ਕਈ ਤਰ੍ਹਾਂ ਦੀਆਂ ਖੜ੍ਹੀਆਂ ਕੀਤੀਆਂ ਅੜਚਨਾਂ ਦਾ ਸਾਹਮਣਾ ਕਰਨਾ ਪੈਂਦਾ ਰਿਹਾ ਹੈ। ਮੀਰੀ-ਪੀਰੀ ਦੇ ਸਿਧਾਂਤ ਨੂੰ ਸਿੱਖਾਂ ਤੋਂ ਖੋਹਣ ਜਾਂ ਦੂਰ ਕਰਨ ਵਾਸਤੇ ਸਮੇਂ-ਸਮੇਂ ਸ਼ਾਤਰ ਸਰਕਾਰਾਂ ਕਈ ਤਰ੍ਹਾਂ ਦੇ ਹਰਬੇ ਵਰਤਦੀਆਂ ਆਈਆਂ ਹਨ। ਧਰਮ ਤੇ ਰਾਜਨੀਤੀ ਨੂੰ ਵੱਖ ਕਰਨ ਦੇ ਸ਼ੋਸ਼ੇ ਛੱਡੇ ਜਾਂਦੇ ਹਨ। ਪਰ ਗੁਰੂ-ਸਿਧਾਂਤ ਅਤੇ ਗੁਰਬਾਣੀ ਦੀ ਸੇਧ 'ਚ ਤੁਰਦਿਆਂ ਸਿੱਖ ਪੰਥ ਨੇ ਕਦੇ ਵੀ ਮੀਰੀ-ਪੀਰੀ ਦੇ ਗੁਰਮਤਿ ਸਿਧਾਂਤ ਨੂੰ ਅੱਖੋਂ ਓਹਲੇ ਨਹੀਂ ਕੀਤਾ ਹੈ। ਸਿੱਖ-ਪੰਥ ਨੂੰ ਆਪਣੇ-ਆਪ ਵਿਚ ਤਸੱਲੀ ਹੈ ਕਿ ਉਹ ਮਾਰਗ 'ਤੇ ਹਨ। ਉਹ ਆਪਣੇ ਗੁਰੂ ਦੇ ਹੁਕਮ 'ਚ ਹਨ। ਗੁਰੂ-ਹੁਕਮਾਂ ਦੀ ਤਾਮੀਲ ਕਰਨਾ ਹਰੇਕ ਸਿੱਖ ਦਾ ਮੂਲ ਕਰਤਵ ਹੈ। ■

# ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੈ ਸਭਿ ਦੁਖ ਜਾਇ

*-ਡਾ. ਗੁਰਵਿੰਦਰ ਕੌਰ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 'ਵਾਰ ਸ੍ਰੀ ਭਗਉਤੀ ਜੀ' ਵਿਚ ਆਪਣੇ ਤੋਂ ਪਹਿਲੇ ਨੌਂ ਗੁਰੂ-ਸਾਹਿਬਾਨ ਦੀ ਉਸਤਤ ਕਰਦਿਆਂ, ਚੌਥੀ ਤੁਕ ਵਿਚ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਾਬਤ ਫੁਰਮਾਇਆ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ॥*

ਹਰ ਗੁਰਸਿੱਖ ਜਦੋਂ ਅਕਾਲ ਪੁਰਖ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਤਾਂ ਉਹ ਇਨ੍ਹਾਂ ਸ਼ਬਦਾਂ ਦਾ ਉਚਾਰਨ ਕਰਦਾ ਹੋਇਆ ਬਹੁਤ ਪਿਆਰ, ਸ਼ਰਧਾ ਤੇ ਸਤਿਕਾਰ ਨਾਲ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਅਕੀਦਤ ਪੇਸ਼ ਕਰਦਾ ਹੈ। 'ਅਰਦਾਸ' ਦੇ ਇਹ ਬੋਲ ਅਜਿਹੇ ਹਨ, ਜਿਹੜੇ ਪ੍ਰੇਰਨਾ ਦਿੰਦੇ ਹਨ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਜ਼ਰੂਰ ਧਿਆਉਣਾ ਚਾਹੀਦਾ ਹੈ ਕਿਉਂਕਿ ਉਨ੍ਹਾਂ ਦੇ ਦਰਸ਼ਨ ਕੀਤਿਆਂ ਸਮੁੱਚੀ ਮਨੁੱਖਤਾ ਦੇ ਸਭ ਤਰ੍ਹਾਂ ਦੇ ਦੁੱਖਾਂ ਦੀ ਨਵਿਰਤੀ ਹੁੰਦੀ ਹੈ। ਇਸ ਤੁਕ ਤੋਂ ਦਸਮੇਸ਼ ਪਿਤਾ ਰਾਹੀਂ 'ਬਾਲਾ ਪ੍ਰੀਤਮ' ਗੁਰੂ ਦੀ ਮਾਨਤਾ, ਮਹਾਨਤਾ ਤੇ ਗੌਰਵਤਾ ਦਾ ਪਤਾ ਲੱਗਦਾ ਹੈ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਚਪਨ ਵਿਚ ਹੀ ਆਪਣੀ 'ਅਕਾਲੀ' ਬੋਲ-ਬਿਰਤੀ ਦਾ ਜੋ ਪ੍ਰਗਟਾਵਾ ਕੀਤਾ, ਆਪਣੇ ਆਪ ਨੂੰ ਹਉਂ ਤੋਂ ਮੁਕਤ, ਨਿਰਭਉ ਤੇ ਨਿਰਵੈਰ ਸਾਬਤ ਕੀਤਾ, ਗੁਰੂ-ਦਰਬਾਰ ਨੂੰ 'ਆਪਾ' ਸਮਰਪਣ ਕਰ ਕੇ, ਸਮਾਜਿਕ ਤੇ ਰਾਜਸੀ ਸਥਿਤੀ ਵਿਚ ਵੀ ਆਪਣੇ ਆਪ ਨੂੰ 'ਬਲਬੀਰਾ' ਸਿਰਜਣ ਦਾ ਜੋ ਪ੍ਰਭਾਵ ਦਿੱਤਾ, ਉਸ ਦਾ ਹੀ ਵੱਡਾ ਫ਼ਲ ਇਹ ਮੂਰਤੀਮਾਨ ਹੋਇਆ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਛੋਟੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਿਆਈ ਯੋਗ ਸਮਝ ਕੇ (ਸਵਾ) ਪੰਜ ਸਾਲ ਦੀ ਉਮਰ ਵਿਚ ਹੀ ਗੁਰੂ ਸਿੰਘਾਸਨ ਉੱਤੇ ਬਿਠਾ ਦਿੱਤਾ। ਅਜਿਹੇ ਮਹਾਨ ਗੁਰੂ ਜੀ ਦੇ ਜੀਵਨ ਤੇ ਸ਼ਖ਼ਸੀਅਤ ਬਾਰੇ ਵਿਚਾਰਦੇ ਹਾਂ।

**ਜੀਵਨ :** ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਕ੍ਰਿਸ਼ਨ ਕੌਰ ਜੀ ਦੀ ਪਾਵਨ ਕੁੱਖ ਤੋਂ ੭ ਜੁਲਾਈ, ੧੬੫੬ ਈ. ਨੂੰ ਕੀਰਤਪੁਰ ਸਾਹਿਬ ਵਿਖੇ ਹੋਇਆ। ਆਪ ਜੀ ਦੇ ਦਾਦਾ ਬਾਬਾ ਗੁਰਦਿੱਤਾ ਜੀ ਤੇ ਪੜਦਾਦਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਨ। ਰਾਮਰਾਇ ਵੱਡਾ ਭਰਾ ਸੀ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਧੁਰ ਦਰਗਾਹੋਂ ਦੈਵੀ ਗੁਣਾਂ ਵਾਲੀ ਆਤਮਿਕ ਉੱਚਤਾ ਪ੍ਰਾਪਤ ਹੋਈ ਸੀ ਅਤੇ ਜਨਮ ਤੋਂ ਹੀ ਗੁਰਮਤਿ ਦੀ ਸਿੱਖਿਆ-

**ਪਿੰਡ ਤੇ ਡਾਕ: ਸੂਲਰ, ਜ਼ਿਲ੍ਹਾ ਪਟਿਆਲਾ- ੧੪੭੦੦੧ ਮੋ. +੯੧੯੮੧੪੫-੩੮੨੮੮*

ਦੀਖਿਆ ਮਿਲਣ ਲੱਗ ਪਈ ਸੀ। ਆਪ ਨੇ ਛੋਟੀ ਉਮਰ ਵਿਚ ਹੀ ਪਿਤਾ ਜੀ ਦੀ ਸੰਗਤ ਵਿਚ ਰਹਿ ਕੇ ਸਭ ਤਰ੍ਹਾਂ ਦੀ ਉਚੇਰੀ ਵਿੱਦਿਆ, ਗੁਰਬਾਣੀ ਤੇ ਗੁਰਮਤਿ ਸਿਧਾਂਤਾਂ ਦੀ ਸੂਝ ਅਤੇ ਦੂਜੇ ਧਰਮਾਂ ਦਾ ਗਿਆਨ ਗ੍ਰਹਿਣ ਕਰ ਲਿਆ ਸੀ। ਆਪ ਅੰਤਰ-ਬੋਧ ਦੇ ਧਾਰਨੀ ਅਤੇ ਬ੍ਰਹਮ ਗਿਆਨ ਨਾਲ ਓਤ-ਪੋਤ ਸਨ। ਵੇਖਣ-ਸੁਣਨ ਵਾਲੇ ਮਹਾਨ ਵਿਦਵਾਨ ਵੀ ਬਾਲਕ ਦੀ ਦੈਵੀ ਉੱਚਤਾ ਤੇ ਅਲੌਕਿਕ ਸੂਝ-ਬੂਝ ਤੋਂ ਹੈਰਾਨ ਹੋ ਜਾਂਦੇ ਸਨ। ਬਾਲਕ ਹਰਿਕ੍ਰਿਸ਼ਨ ਸਾਹਿਬ ਜੀ ਦਾ ਹਿਰਦਾ ਬਹੁਤ ਕੋਮਲ ਸੀ, ਉਨ੍ਹਾਂ ਵਿਚ ਪਰਉਪਕਾਰ ਦੀ ਭਾਵਨਾ ਬੇਮਿਸਾਲ ਸੀ, ਪਿਤਾ ਜੀ ਦੇ ਆਗਿਆਕਾਰ ਸਪੁੱਤਰ ਸਨ ਤੇ ਗੁਰੂ ਪਿਤਾ ਦੀ ਨੀਤੀ ਨੂੰ ਚੰਗੀ ਤਰ੍ਹਾਂ ਸਮਝਦੇ ਸਨ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਆਪਣੇ ਛੋਟੇ ਸਪੁੱਤਰ ਵਿਚ ਗੁਰੂ-ਜੋਤ ਦੇ ਅੰਸ਼, ਜੋ ਉਨ੍ਹਾਂ ਨੇ ਵਿਰਸੇ ਵਿਚ ਪ੍ਰਾਪਤ ਕੀਤੇ ਸਨ, ਦਿਖਾਈ ਦੇ ਰਹੇ ਸਨ।

**ਗੁਰਿਆਈ ਦੀ ਪ੍ਰਾਪਤੀ :** ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ ਆਪਣੇ ਛੋਟੇ ਸਪੁੱਤਰ ਨੂੰ ਹਰ ਤਰ੍ਹਾਂ ਨਾਲ ਯੋਗ ਸਮਝਿਆ ਅਤੇ ਗੁਰਬਾਣੀ ਦੇ ਮਹਾਂਵਾਕ- *ਤਖਤਿ ਬਹੈ ਤਖਤੈ ਕੀ ਲਾਇਕ* ਅਨੁਸਾਰ, ਸੰਨ ੧੬੬੧ ਈ. ਨੂੰ ਸਾਰੀ ਸੰਗਤ ਦੇ ਸਨਮੁਖ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰਿਆਈ ਸੌਂਪ ਦਿੱਤੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਤੇ ਜੁਗਤਿ ਦਾ ਗੁਰੂ-ਵਾਰਸ ਸਥਾਪਿਤ ਕਰਦਿਆਂ ਇਹ ਵਰਦਾਨ ਵੀ ਦਿੱਤਾ ਕਿ ਜਿਹੜਾ ਗੁਰੂ ਹਰਿਕ੍ਰਿਸ਼ਨ ਪਾਤਸ਼ਾਹ ਦੇ ਦਰਸ਼ਨ ਕਰੇਗਾ, ਉਸ ਦੇ ਦੁੱਖ-ਦਲਿੱਦਰ ਤੇ ਰੋਗ ਸੰਤਾਪ ਸਹਿਜੇ ਹੀ ਮਿਟ ਜਾਣਗੇ, ਸੁਖ ਸਹਿਜ ਤੇ ਅਨੰਦ ਉਸ ਦਾ ਧਨ ਬਣ ਜਾਵੇਗਾ। ਆਪ ਦਾ ਦਰਸ਼ਨ-ਦੀਦਾਰ ਨਿਸਚੇ ਹੀ 'ਸਭਿ ਦੁਖਿ ਜਾਇ' ਦਾ ਪ੍ਰਤੱਖ ਪ੍ਰਮਾਣ ਹੈ। ਇਸ ਤਰ੍ਹਾਂ ਸਵਾ ਪੰਜ ਸਾਲ ਦੀ ਉਮਰ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਸਮਰੱਥ ਤੇ ਯੋਗ 'ਗੁਰੂ' ਦੇ ਰੂਪ ਵਿਚ ਪ੍ਰਗਟ ਹੋਏ। ਆਪ ਜੀ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖ਼ਜ਼ਾਨੇ ਦੇ ਮਾਲਕ ਬਣੇ।

ਇੱਥੇ ਇਹ ਸਪੱਸ਼ਟ ਕਰਨਾ ਜ਼ਰੂਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਨੰਤ ਜੋਤ ਹੀ ਗੁਰੂ ਰੂਪ ਹੋ ਕੇ ਗੁਰੂ ਸਾਹਿਬਾਨ ਵਿਚ ਵਿਚਰਦੀ ਰਹੀ। ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਜੋਤ ਤੇ ਜੁਗਤ ਪੂਰਬਲੇ ਗੁਰੂ ਸਾਹਿਬਾਨ ਵਾਲੀ ਹੀ ਸੀ। ਜੋਤ ਤਾਂ ਸਦੀਵੀ ਹੈ, ਇਸ ਦੀ ਕੋਈ ਉਮਰ ਨਹੀਂ ਹੁੰਦੀ। ਗੁਰ-ਵਿਅਕਤੀ ਦੇ ਸਰੀਰ ਦੇ ਬਚਪਨ ਜਾਂ ਬੁਢਾਪੇ ਦਾ ਇਸ ਉੱਤੇ ਕੋਈ ਅਸਰ ਨਹੀਂ ਹੁੰਦਾ।

**ਸਿੱਖ ਧਰਮ ਦੇ ਵਿਕਾਸ ਵਿਚ ਯੋਗਦਾਨ :** ਜਿਸ ਸਿਆਣਪ, ਦੂਰ-ਦਰਸ਼ਤਾ, ਨਿਪੁੰਨਤਾ, ਦ੍ਰਿੜ੍ਹਤਾ, ਲਗਨ ਤੇ ਜ਼ਿੰਮੇਵਾਰੀ ਨਾਲ ਆਪ ਜੀ ਨੇ ਸਿੱਖੀ ਦੀ ਸੇਵਾ ਤੇ ਅਗਵਾਈ ਕੀਤੀ, ਉਸ ਦਾ ਖਿਆਲ ਕਰ ਕੇ ਸਧਾਰਨ ਪ੍ਰਾਣੀ ਦੀ ਬੁੱਧੀ ਚਕ੍ਰਿਤ ਹੋ ਜਾਂਦੀ

ਹੈ। ਜਿਸ ਦੇ ਬਾਰੇ ਗਿਆਨੀ ਗਿਆਨ ਸਿੰਘ ਜੀ 'ਪੰਥ ਪ੍ਰਕਾਸ਼' ਵਿਚ ਲਿਖਦੇ ਹਨ:

*ਜੇਤਕ ਥੀ ਗੁਰੁ ਘਰ ਕੀ ਰੀਤੀ। ਅਸ਼ਟਮ ਗੁਰੁ ਸਬ ਗਹੀ ਬਿਨੀਤੀ।*
*ਜਦਯਪਿ ਹੁਤੇ ਬਾਲ ਬਧ ਸੋਈ। ਤਦਯਪਿ ਬੁਧਿ ਬ੍ਰਿਧਨ ਸਮ ਹੋਈ।*
*ਸਭ ਵਿਵਹਾਰ ਔਰ ਪਰਮਾਰਥ। ਪੂਰਨ ਕਰੇਂ ਸਿਖਨ ਕੇ ਸ੍ਵਾਰਥ।*
*ਅਜ਼ਮਤ ਔਰ ਅਰੂਜ ਅਪਾਰਾ। ਅਸ਼ਟਮ ਗੁਰ ਬਹੁ ਬਿਧ ਬਿਸਤਾਰਾ।*

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੁਆਰਾ ਛੋਟੀ ਉਮਰ ਵਿਚ ਸੁਯੋਗ ਢੰਗ ਨਾਲ ਸਿੱਖਾਂ ਦੀ ਅਧਿਆਤਮਿਕ ਰਹਿਨੁਮਾਈ ਕਰਨੀ ਆਪ ਜੀ ਦੀ ਰੂਹਾਨੀ ਕਲਾ ਦਾ ਇਕ ਮਹਾਨ ਕ੍ਰਿਸ਼ਮਾ ਹੈ। ਆਪ ਨੇ ਦੂਰ-ਦੁਰਾਡੇ ਰਹਿਣ ਵਾਲੀ ਸਿੱਖ ਸੰਗਤ ਦੀ ਚੰਗੀ ਅਗਵਾਈ ਕੀਤੀ। ਦੂਰ ਪ੍ਰਦੇਸ਼ਾਂ ਵਿਚ ਧਰਮ ਪ੍ਰਚਾਰਕ ਨਿਯੁਕਤ ਕੀਤੇ ਅਤੇ ਆਪ ਵੀ ਸੱਚ ਦੇ ਢੂੰਢਾਊਆਂ ਨੂੰ ਉਪਦੇਸ਼ ਦਿੱਤੇ। ਸਿੱਖ ਧਰਮ ਵਿਚ ਸਰੀਰ ਦੀ ਪੂਜਾ ਨਾਲੋਂ ਸ਼ਬਦ ਦੀ ਪੂਜਾ ਨੂੰ ਵਿਸ਼ੇਸ਼ ਸਥਾਨ ਦਿੱਤਾ ਗਿਆ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਮੁਖਾਰਬਿੰਦ ਤੋਂ ਜੋ ਅੰਮ੍ਰਿਤ ਰੂਪ ਆਤਮ-ਉਪਦੇਸ਼ਾਂ ਦਾ ਨੂਰ ਝਰਦਾ ਸੀ, ਗੁਰਸਿੱਖ ਹਿਰਦਿਆਂ ਵਿੱਚੋਂ ਅਗਿਆਨਤਾ ਦੂਰ ਕਰ ਕੇ ਉਨ੍ਹਾਂ ਨੂੰ ਮੁਨਵਰ ਕਰੀ ਜਾਂਦਾ ਸੀ। ਗੁਰੂ ਜੀ ਦੇ ਅਤੀ ਕੋਮਲ ਸਰੀਰ ਤੋਂ ਰੂਹਾਨੀ ਆਭਾ ਪੂਰੇ ਜੋਬਨ ਵਿਚ ਚਮਕਾਰੇ ਮਾਰਦੀ ਸੀ। ਬੇਸ਼ਕ ਆਪ ਬਾਲ-ਅਵਸਥਾ ਵਿਚ ਸਨ ਪਰ ਯੋਗਤਾ ਤੇ ਕਰਨੀ ਕਰਕੇ ਸੰਪੂਰਨ ਸਨ। ਫ਼ਾਰਸੀ ਦੀ ਇਹ ਅਖਾਉਤ ਅਠਵੇਂ ਪਾਤਸ਼ਾਹ 'ਤੇ ਠੀਕ ਢੁਕਦੀ ਹੈ-'ਬਜ਼ੁਰਗੀ ਬ-ਅਕਲ ਨ ਬਸਾਲ' ਭਾਵ ਵਡਿਆਈ ਨਿਰਮਲ ਬੁੱਧੀ ਤੇ ਗੁਣਾਂ ਉੱਤੇ ਨਿਰਭਰ ਹੈ ਨਾ ਕਿ ਵੱਡੀ ਉਮਰ ਉੱਤੇ। ਆਪ ਜੀ ਨੇ ਗੁਰੂ-ਘਰ ਦੀ ਸਾਰੀ ਮਰਯਾਦਾ ਗੁਰਮਤਿ ਅਨੁਸਾਰ ਨਿਭਾਈ ਤੇ ਸਿੱਖਾਂ ਨੂੰ ਸੁਯੋਗ ਰਹਿਨੁਮਾਈ ਦਿੱਤੀ। ਆਪ ਦੇ ਮਿਕਨਾਤੀਸੀ ਸ਼ਬਦਾਂ ਦੇ ਪ੍ਰਭਾਵ ਤੇ ਪ੍ਰਚਾਰ ਸਦਕਾ ਸਿੱਖੀ ਨੇ ਦੂਰ-ਦੂਰ ਤਕ ਮਕਬੂਲਤਾ ਹਾਸਲ ਕੀਤੀ। ਭਾਈ ਜੈਤਾ ਜੀ ਤੇ ਭਾਈ ਲੱਖੀ ਸ਼ਾਹ ਜੀ ਵਰਗੇ ਅਨੇਕਾਂ ਆਪਾ ਵਾਰਨ ਵਾਲੇ ਸ਼ਰਧਾਲੂ ਸਿੱਖ ਸਜ ਗਏ। ਬਹੁਤ ਥੋੜ੍ਹੇ ਸਮੇਂ ਵਿਚ ਹੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਕੀਰਤੀ ਦੂਰ-ਦੂਰ ਤਕ ਫੈਲ ਗਈ।

**ਰਾਮ ਰਾਇ ਵੱਲੋਂ ਵਿਰੋਧਤਾ :** ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਵਧ ਰਹੀ ਵਡਿਆਈ ਨੂੰ ਵੇਖ ਕੇ ਰਾਮ ਰਾਇ ਈਰਖਾ ਦੀ ਅੱਗ ਵਿਚ ਸੜਨ ਲੱਗਾ ਤੇ ਉਸ ਨੇ ਛੋਟੇ ਭਰਾ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ। ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਅੱਗੇ ਫਰਿਆਦ ਕੀਤੀ ਕਿ 'ਵੱਡਾ ਹੋਣ ਕਾਰਨ ਗੁਰਤਾਗੱਦੀ 'ਤੇ ਮੇਰਾ ਹੱਕ ਹੈ। ਮੇਰੇ ਨਾਲ ਪਿਤਾ ਨੇ ਧੱਕਾ ਕੀਤਾ ਹੈ। ਬਾਦਸ਼ਾਹ ਆਲਮਗੀਰ, ਮੈਂ ਆਪ ਜੀ ਦਾ ਵਫਾਦਾਰ ਹਾਂ ਤੇ ਅੱਗੇ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ।' ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਕਿ ਜੇ ਮੇਰੇ

ਵਫਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ, ਤਾਂ ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ। ਜਦੋਂ ਰਾਮ ਰਾਇ ਦੀ ਸ਼ਿਕਾਇਤ ਸੁਣ ਕੇ ਔਰੰਗਜ਼ੇਬ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਦਿੱਲੀ ਦਰਬਾਰ ਵਿਚ ਹਾਜ਼ਰ ਹੋਣ ਲਈ ਸ਼ਾਹੀ ਕਾਸਦ ਨੂੰ ਚਿੱਠੀ ਦੇ ਕੇ ਕੀਰਤਪੁਰ ਸਾਹਿਬ ਭੇਜਿਆ ਤਾਂ ਆਪ ਜੀ ਨੇ ਗੁਰੂ-ਪਿਤਾ ਦੇ ਅੰਤਮ ਸੰਦੇਸ਼ *'ਨਹਿਂ ਮਲੇਛ ਕੋ ਦਰਸ਼ਨ ਦੈ ਹੈਂ'* ਨੂੰ ਸਮਰਪਿਤ ਹੋ ਕੇ ਔਰੰਗਜ਼ੇਬ ਨੂੰ ਦਿੱਲੀ ਜਾ ਕੇ ਮਿਲਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਸੂਰਜ ਪ੍ਰਕਾਸ਼ ਦੇ ਕਰਤਾ ਨੇ ਇਸ ਘਟਨਾ ਨੂੰ ਇਉਂ ਬਿਆਨ ਕੀਤਾ ਹੈ:

*ਸੁਨਿ ਕੇ ਸ਼੍ਰੀ ਹਰਿ ਕ੍ਰਿਸ਼ਨ ਸੁਜਾਨਾ। ਸਭਿਨਿ ਸੁਨਾਵਤਿ ਬਾਕ ਬਖਾਨਾ।*
*ਨਹਿਂ ਮਲੇਛ ਕੋ ਦਰਸ਼ਨ ਦੈ ਹੈਂ। ਹੋਇ ਸਮੀਪ ਤਿਸ ਕੋ ਨਹਿਂ ਲੈ ਹੈਂ।*
*ਇਹੀ ਨੇਮ ਪਿਤ ਕੀਨਿ ਹਮਾਰੇ। ਤਿਸ ਪ੍ਰਕਾਰ ਹਮ ਭੀ ਉਰ ਧਾਰੇਂ।*

ਪਰ ਜਦੋਂ ਰਾਜਾ ਜੈ ਸਿੰਘ ਨੇ ਦਿੱਲੀ ਦੀ ਸੰਗਤ ਵੱਲੋਂ ਦਿੱਲੀ ਚਰਨ ਪਾਉਣ ਲਈ ਬੇਨਤੀ ਕੀਤੀ ਤਾਂ ਆਪ ਜੀ ਨੇ ਸੰਗਤ ਦੀ ਅਰਜ਼ੋਈ ਨੂੰ ਪ੍ਰਵਾਨ ਕਰਦਿਆਂ ਦਿੱਲੀ ਵੱਲ ਚਾਲੇ ਪਾ ਦਿੱਤੇ। ਮਾਤਾ ਕ੍ਰਿਸ਼ਨ ਕੌਰ ਜੀ ਤੇ ਹੋਰ ਮੁਖੀ ਸਿੱਖ ਆਪ ਨਾਲ ਚੱਲ ਪਏ।

**ਹੰਕਾਰੀ ਪੰਡਤ ਦਾ ਹੰਕਾਰ ਤੋੜਨਾ:** ਦਿੱਲੀ ਵੱਲ ਜਾਂਦੇ ਰਾਹ ਵਿਚ ਪੰਜੋਖਰੇ ਦੇ ਸਥਾਨ 'ਤੇ ਪੜਾਅ ਦੌਰਾਨ ਹੰਕਾਰੀ ਪੰਡਤ ਲਾਲ ਚੰਦ ਗੁਰੂ-ਪਾਤਸ਼ਾਹ ਕੋਲ ਆਇਆ ਤੇ ਕਹਿਣ ਲੱਗਾ ਕਿ 'ਨਾਮ ਤਾਂ ਹਰਿਕ੍ਰਿਸ਼ਨ ਰੱਖਿਆ ਹੈ ਪਰ 'ਗੀਤਾ-ਗਿਆਨ' ਦਾ ਤਾਂ ਤੁਹਾਨੂੰ ਕੋਈ ਅਨੁਭਵ ਨਹੀਂ। ਕ੍ਰਿਸ਼ਨ ਜੀ ਨੇ ਤਾਂ ਗੀਤਾ ਰਚੀ ਸੀ ਤੁਸੀਂ ਗੀਤਾ ਦੇ ਅਰਥ ਕਰ ਕੇ ਦੱਸੋ।' ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਪਿਆਰ ਨਾਲ ਉਸ ਨੂੰ ਆਖਿਆ ਕਿ 'ਜੇ ਤੂੰ ਗੀਤਾ ਦਾ ਅਰਥ-ਗਿਆਨ ਜਾਣਨਾ ਚਾਹੁੰਦਾ ਹੈਂ ਤਾਂ ਕਿਸੇ ਸਧਾਰਨ ਵਿਅਕਤੀ ਨੂੰ ਲੈ ਆ, ਉਹ ਹੀ ਇਸ ਦੇ ਅਰਥ ਕਰ ਕੇ ਦੱਸ ਦੇਵੇਗਾ।' ਇਤਿਹਾਸ ਗਵਾਹ ਹੈ ਕਿ ਇਕ ਛੱਜੂ ਨਾਮੀ ਵਿਅਕਤੀ ਨੂੰ ਲਿਆਂਦਾ ਗਿਆ। ਸਰਬਕਲਾ ਸਮਰੱਥ ਗੁਰੂ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ ਇਕ ਛੜੀ ਉਸ ਦੇ ਸਿਰ ਉੱਤੇ ਰੱਖ ਕੇ ਕਿਹਾ 'ਪੰਡਤ ਜੀ ਨੂੰ ਗੀਤਾ ਦੇ ਅਰਥ ਕਰ ਕੇ ਸਮਝਾਓ।' ਉਸ ਨੇ ਸਹਿਜੇ ਹੀ ਬਿਬੇਕ ਬੁੱਧੀ ਸਹਿਤ ਗੀਤਾ ਦੇ ਅਰਥ ਕਰ ਕੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ। ਪੰਡਤ ਲਾਲ ਚੰਦ ਚਰਨੀਂ ਢਹਿ ਪਿਆ ਤੇ ਮੁਆਫ਼ੀ ਮੰਗੀ। ਇਉਂ ਅਠਵੇਂ ਗੁਰਦੇਵ ਨੇ ਲਾਲ ਚੰਦ ਪੰਡਤ ਦਾ ਹੰਕਾਰ ਤੋੜਿਆ। ਪੰਜੋਖਰੇ ਦੀ ਸੰਗਤ ਨੂੰ ਨਿਹਾਲ ਕੀਤਾ ਤੇ ਦਿੱਲੀ ਵੱਲ ਚੱਲ ਪਏ।

**ਦਿੱਲੀ ਵਿਚ ਸਿੱਖ ਧਰਮ ਦਾ ਪ੍ਰਚਾਰ ਤੇ ਵਿਸਥਾਰ :** ਦਿੱਲੀ ਪਹੁੰਚਣ 'ਤੇ ਰਾਜਾ ਜੈ ਸਿੰਘ ਤੇ ਸਿੱਖ ਸੰਗਤ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਭਾਰੀ ਸੁਆਗਤ ਕੀਤਾ।

ਰਾਜਾ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਨੇ ਆਪ ਜੀ ਦਾ ਉਤਾਰਾ ਆਪਣੇ ਬੰਗਲੇ ਵਿਚ ਕਰਵਾਇਆ। ਉਹ ਨਿੱਜੀ ਤੌਰ 'ਤੇ ਗੁਰੂ ਜੀ ਦੀ ਸੇਵਾ ਵਿਚ ਹਾਜ਼ਰ ਰਿਹਾ। ਇਕ ਦਿਨ ਉਸ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤਾਂ ਰਾਜੇ ਨੇ ਗੁਰੂ ਜੀ ਨੂੰ ਮਹਿਲ ਵਿਚ ਬੁਲਾ ਲਿਆ। ਰਾਣੀ ਨੇ ਗੁਰੂ ਜੀ ਦੀ ਦਿੱਬ ਦ੍ਰਿਸ਼ਟੀ ਨੂੰ ਪਰਖਣ ਲਈ ਆਪ ਗੋਲ਼ੀਆਂ ਵਾਲੇ ਕੱਪੜੇ ਪਾ ਲਏ ਤੇ ਉਨ੍ਹਾਂ ਵਿਚ ਹੀ ਬੈਠ ਗਈ। ਗੁਰੂ ਜੀ ਨੇ ਆਪਣੀ ਛੜੀ ਰਾਣੀ ਦੇ ਸਿਰ 'ਤੇ ਰੱਖ ਕੇ ਚਿਹਰੇ ਵੱਲ ਗਹੁ ਨਾਲ ਵੇਖਿਆ ਤੇ ਕਿਹਾ, 'ਇਹ ਹੈ ਪਟਰਾਣੀ'। ਗੁਰੂ ਜੀ ਨੇ ਰਾਣੀ ਤੇ ਰਾਜੇ ਦੇ ਮਨੋਰਥ ਪੂਰੇ ਕੀਤੇ। ਰਾਜਾ ਗੁਰੂ ਸਾਹਿਬ ਦੀ ਆਤਮਿਕ ਉੱਚਤਾ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਨੇ ਇਹੋ ਪ੍ਰਭਾਵ ਬਾਦਸ਼ਾਹ ਔਰੰਗਜ਼ੇਬ ਨੂੰ ਵੀ ਜਾ ਕੇ ਦੱਸਿਆ ਤਾਂ ਬਾਦਸ਼ਾਹ ਨੇ ਵੱਡੇ ਭਰਾ ਦੀ ਗੁਰਗੱਦੀ ਦੇ ਹੱਕ ਲਈ, ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਵਿਰੁੱਧ ਦਿੱਤੀ ਦਰਖਾਸਤ ਖਾਰਜ ਕਰ ਦਿੱਤੀ। ਸਿੱਟਾ ਇਹ ਹੋਇਆ ਕਿ ਰਾਮਰਾਇ ਦੀ ਸੋਚੀ ਹੋਈ ਸਾਜ਼ਿਸ਼ ਸਿਰੇ ਨਾ ਚੜ੍ਹ ਸਕੀ।

ਰਾਜਾ ਜੈ ਸਿੰਘ ਦੇ ਬੰਗਲੇ 'ਤੇ ਰੋਜ਼ਾਨਾ ਹਰਿ-ਜਸ ਤੇ ਕੀਰਤਨ ਹੋਣ ਲੱਗਾ। ਦਿੱਲੀ ਦੀ ਸੰਗਤ ਹੁੰਮ-ਹੁਮਾ ਕੇ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਆਣ ਜੁੜਦੀ ਤੇ ਸਤਿਸੰਗ ਦਾ ਲਾਭ ਉਠਾ ਕੇ ਨਿਹਾਲ ਹੁੰਦੀ। ਗੁਰੂ ਜੀ ਨਾਮ ਬਾਣੀ ਦੇ ਉਪਦੇਸ਼ ਦੁਆਰਾ ਸੰਸਾਰੀ ਜੀਵਾਂ ਦੇ ਤਨ-ਮਨ ਦੇ ਅਸਾਧ ਰੋਗ ਦੂਰ ਕਰਦੇ ਸਨ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੀਵਨ ਤੇ ਉਪਦੇਸ਼ਾਂ ਨੂੰ ਵੇਖਦੇ ਹਾਂ, ਤਾਂ ਸਹਿਜੇ ਹੀ ਸਪੱਸ਼ਟ ਹੋ ਜਾਂਦਾ ਹੈ ਕਿ ਆਪ ਜੀ ਦਾ ਜੀਵਨ, ਚਿੰਤਨ, ਉਪਦੇਸ਼ ਤੇ ਸੰਦੇਸ਼ ਸ਼ੁੱਧ ਰੂਪ ਵਿਚ ਗੁਰਬਾਣੀ-ਸੱਚ ਤੇ ਗੁਰਮਤਿ ਰੰਗ ਵਾਲਾ ਹੈ। ਗੁਰੂ ਜੀ ਨੇ ਵਰਣ ਵੰਡ ਦੇ ਸਿਧਾਂਤ ਦਾ ਸਖਤੀ ਨਾਲ ਵਿਰੋਧ ਕੀਤਾ, ਚੰਗੇ ਕਰਮ ਕਰਨ ਦੀ ਪ੍ਰੇਰਨਾ ਦਿੱਤੀ, ਇਸਤਰੀ ਨੂੰ ਸਮਾਜ ਵਿਚ ਸਤਿਕਾਰ ਦਿੱਤਾ, ਕੁੜੀ ਮਾਰਨ ਵਾਲਿਆਂ ਦਾ ਗੁਰੂ ਦਰਬਾਰ ਵਿਚ ਆਉਣਾ ਮਨ੍ਹਾ ਕਰ ਦਿੱਤਾ, ਨਸ਼ਿਆਂ ਦੀ ਵਰਤੋਂ ਨਾ ਕਰਨ 'ਤੇ ਜ਼ੋਰ ਦਿੱਤਾ, ਆਦਿ। ਆਪ ਜੀ ਨੇ ਉਨ੍ਹਾਂ ਸਾਰੇ ਉਦੇਸ਼ਾਂ ਤੇ ਆਦਰਸ਼ਾਂ ਉੱਤੇ ਨਿਡਰਤਾ ਨਾਲ ਪਹਿਰਾ ਦਿੱਤਾ, ਜਿਹੜੇ ਗੁਰੂ-ਸੰਸਥਾ ਅਤੇ ਸਿੱਖ ਲਹਿਰ ਦੇ ਮਿਥੇ ਗਏ ਸਨ। ਚੂੰਕਿ ਜੋਤ ਤੇ ਜੁਗਤਿ ਇੱਕੋ ਸੀ, ਬਾਣੀ ਤੇ ਬੋਲ ਇੱਕੋ ਸੀ, ਦ੍ਰਿਸ਼ਟ ਤੇ ਚਿੰਤਨ ਇੱਕੋ ਸੀ, ਆਦੇਸ਼ ਤੇ ਉਪਦੇਸ਼ ਇੱਕੋ ਜਿਹਾ ਸੀ, ਇਸ ਲਈ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਮਕਾਲੀ ਸਮਾਜਿਕ ਸਥਿਤੀ ਨੂੰ ਸੋਧਣ ਵਾਸਤੇ ਜਿਹੜੇ ਉਪਦੇਸ਼ ਦਿੱਤੇ, ਉਹ ਇੰਨੇ ਸੁਧਾਰ ਵਾਲੇ, ਸਾਰਥਕ ਤੇ ਸਿਰਜਣਾਤਮਕ ਸਨ ਕਿ ਸਮਕਾਲੀ ਸਮਾਜ ਨੂੰ ਪਵਿੱਤਰ ਤੇ ਆਦਰਸ਼ਕ ਸਿਰਜਣ ਵਿਚ ਵੀ ਉਹ ਬੜੇ ਸਹਾਇਕ ਹੋਏ। ਨਿਰਸੰਦੇਹ, ਸਿੱਖ ਧਰਮ ਦੇ ਪ੍ਰਚਾਰ ਤੇ ਵਿਸਥਾਰ ਵਾਸਤੇ ਆਪ ਜੀ ਨੇ ਅਹਿਮ ਰੋਲ ਅਦਾ ਕੀਤਾ।

**ਜੋਤੀ ਜੋਤ ਸਮਾਉਣਾ :** ਇਨ੍ਹੀਂ ਦਿਨੀਂ ਦਿੱਲੀ ਵਿਚ ਚੇਚਕ ਤੇ ਹੈਜ਼ੇ ਦੀ ਭਿਆਨਕ ਬਿਮਾਰੀ ਫੈਲੀ ਹੋਈ ਸੀ। ਆਪ ਪਾਸ ਰੋਗੀ ਆਉਂਦੇ। ਗੁਰੂ ਜੀ ਆਪ ਵੀ ਲੋਕਾਂ ਦੀਆਂ ਪੀੜਾਂ ਹਰਨ ਲਈ ਘਰਾਂ ਵਿਚ ਜਾਂਦੇ ਤੇ ਆਪਣੇ ਹੱਥੀਂ ਸੇਵਾ ਕਰ ਕੇ ਦੁਖੀਆਂ ਦੇ ਦੁੱਖ ਦੂਰ ਕਰਦੇ ਸਨ। ਦਿਨ-ਰਾਤ ਚੇਚਕ ਨਾਲ ਪੀੜਤ ਰੋਗੀਆਂ ਵਿਚ ਵਿਚਰਨ ਕਾਰਨ ਅਤੇ ਅਕਾਲ ਪੁਰਖ ਦੇ ਭਾਣੇ ਅਨੁਸਾਰ ਗੁਰੂ ਜੀ 'ਤੇ ਇਸ ਬਿਮਾਰੀ ਦਾ ਹਮਲਾ ਹੋ ਗਿਆ। ਰੋਗ ਵਧ ਜਾਣ ਕਾਰਨ ਸਿੱਖ ਸੰਗਤ ਵਿਚ ਘਬਰਾਹਟ ਪੈਦਾ ਹੋ ਗਈ। ਆਪ ਜੀ ਨੇ ਸ਼ਹਿਰ ਤੋਂ ਬਾਹਰਵਾਰ ਖੁੱਲ੍ਹੀ ਥਾਂ 'ਤੇ ਜਾਣ ਦੀ ਇੱਛਾ ਪ੍ਰਗਟ ਕੀਤੀ। ਆਪ ਜੀ ਜਮਨਾ ਦਰਿਆ ਦੇ ਕੰਢੇ 'ਤੇ ਰਮਣੀਕ ਸਥਾਨ 'ਤੇ ਚਲੇ ਗਏ ਤੇ ਕਾਦਰ ਦੀ ਕੁਦਰਤ ਵਿਚ ਅੰਤਲਾ ਸਮਾਂ ਬਿਤਾਇਆ। ਇਕ ਦਿਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਮਾਤਾ ਜੀ ਤੇ ਸਿੱਖ ਸੰਗਤ ਨੂੰ ਦੱਸਿਆ ਕਿ ਉਨ੍ਹਾਂ ਦਾ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਫਿਰ ਸਿੱਖ ਸੰਗਤ ਨੂੰ ਉਪਦੇਸ਼ ਦਿੱਤਾ ਕਿ ਪਿੱਛੋਂ ਕਿਸੇ ਨੇ ਰੋਣਾ ਨਹੀਂ, ਸਗੋਂ ਭਾਣੇ ਵਿਚ ਰਹਿ ਕੇ ਪਰਮਾਤਮਾ ਦਾ ਸਿਮਰਨ ਤੇ ਕੀਰਤਨ ਕਰਨਾ। ਅੰਤ, ਸਿੱਖ ਸੰਗਤ ਨੂੰ 'ਬਾਬਾ....ਬਕਾਲੇ' ਦਾ ਸੰਕੇਤ ਦੇ ਕੇ *ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥* ਗੁਰਵਾਕ ਅਨੁਸਾਰ ਆਪ ਜੀ ੩੦ ਮਾਰਚ, ੧੬੬੪ ਈ. ਨੂੰ ਜੋਤੀ ਜੋਤ ਸਮਾ ਗਏ।

**ਸਹਾਇਕ ਪੁਸਤਕਾਂ:**


੧. *ਸੱਚਖੰਡ ਪੱਤਰ,* ਅਗਸਤ ੧੯੮੩, ਸਫਾ ੧੯-੨੦.

੨. *ਸਿੱਖ ਇਤਿਹਾਸ,* ਭਾਗ ਪਹਿਲਾ, ਸ਼੍ਰੋ. ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ.

੩. *ਸੱਚਖੰਡ ਪੱਤਰ,* ਜੁਲਾਈ, ੧੯੯੬, ਸਫਾ ੧੬.

੪. ਉਹੀ, *ਸੱਚਖੰਡ ਪੱਤਰ* ਅਕਤੂਬਰ/ਨਵੰਬਰ, ੧੯੯੭, ਸਫਾ ੨੬-੨੭.

੫. *ਗੁਰਮਤਿ ਪ੍ਰਕਾਸ਼,* ਸਤੰਬਰ ੧੯੭੦, ਸਫਾ ੫੦-੫੧.

੬. *ਗੁਰਮਤਿ ਪ੍ਰਕਾਸ਼,* ਜੁਲਾਈ ੨੦੦੮, ਸਫਾ ੧੪.

੭. *ਸੱਚਖੰਡ ਪੱਤਰ,* ਜੂਨ ੨੦੦੪. ਸਫਾ ੯.


ਜੋਤਿ ਰਖੀ ਗੁਰੂ ਗ੍ਰੰਥ ਮਹਿ-ਜੁਗਤ ਖਾਲਸੇ ਮਾਹਿ।
ਭੇਖੀ ਗੁਰੂ ਕਹਾਂ ਤੇ ਉਪਜੇ-ਸਮਝਿਆਂ ਸਮਝ ਨਾ ਆਏ।

*-ਸ. ਗੁਰਚਰਨਜੀਤ ਸਿੰਘ ਲਾਂਬਾ*

*ਜੂਨ ੨੦੨੨ ਦਾ ਬਾਕੀ*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

**ਛਾਜਲੀ:** ਸੰਗਰੂਰ ਜ਼ਿਲ੍ਹੇ ਵਿਚ ਸੁਨਾਮ-ਲਹਿਰਾਗਾਗਾ ਸੜਕ 'ਤੇ ਸੁਨਾਮ ਤੋਂ ੧੩ ਕਿਲੋਮੀਟਰ ਬਾਅਦ ਛਾਜਲੀ ਅੱਡੇ ਤੋਂ ਲਗ-ਪਗ ੨ ਕਿਲੋਮੀਟਰ ਅੰਦਰ ਵੱਲ ਇਹ ਪਿੰਡ ਮੌਜੂਦ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇਸ ਪਿੰਡ ਵਿਖੇ ਦੋ ਗੁਰਧਾਮ ਸੁਸ਼ੋਭਿਤ ਹਨ:

**੧. ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ:** ਇਹ ਗੁਰਦੁਆਰਾ ਪਿੰਡ ਦੇ ਲਗ-ਪਗ ੨ ਕਿਲੋਮੀਟਰ ਬਾਹਰ ਵੱਲ ਸਥਿਤ ਹੈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਇੱਥੇ ਇਕ ਢਾਬ ਦੇ ਕਿਨਾਰੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਰਾਤ ਸਮੇਂ ਨਿਵਾਸ ਕੀਤਾ ਸੀ ਜਿਸ ਤੋਂ ਇਸ ਅਸਥਾਨ ਦਾ ਨਾਂ ਗੁਰੂਸਰ ਪੈ ਗਿਆ। ਇੱਥੇ ਜੰਡ ਦੇ ਜਿਸ ਰੁੱਖ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ, ਉਹ ਸੰਭਾਲ ਕੇ ਰੱਖਿਆ ਹੋਇਆ ਹੈ। ੧੯੯੬-੯੭ ਦੌਰਾਨ ਗੁਰੂ ਜੀ ਦੀ ਯਾਦ ਵਿਚ ਇੱਥੇ ਇਕ ਕਮਰਾ ਬਣਿਆ ਹੋਇਆ ਸੀ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ। ਬਾਬਾ ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਕਿਰਪਾਲ ਸਿੰਘ ਜੀ ਨੇ ਇਸ ਦੇ ਸਾਹਮਣੇ ਜ਼ਮੀਨ ਖਰੀਦ ਕੇ ਨਵੇਂ ਗੁਰਧਾਮ ਦੀ ਉਸਾਰੀ ਕਰਵਾਈ ਸੀ। ਲਗ-ਪਗ ਢਾਈ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ ਅਤੇ ਲਗ-ਪਗ ੨੦ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ਬਾਬਾ ਬਿੰਦਰ ਸਿੰਘ ਇੱਥੋਂ ਦਾ ਪ੍ਰਬੰਧ ਦੇਖਦੇ ਹਨ।

**੨. ਗੁਰਦੁਆਰਾ ਟਾਹਲੀਸਰ ਸਾਹਿਬ ਪਾਤਸ਼ਾਹੀ ਨੌਵੀਂ:** ਇਹ ਗੁਰਧਾਮ ਪਿੰਡ ਦੀ ਫਿਰਨੀ ਕੋਲ ਸਥਿਤ ਹੈ। ਗੁਰਦੁਆਰਾ ਗੁਰੂਸਰ ਸਾਹਿਬ ਤੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਅਸਥਾਨ 'ਤੇ ਆਏ ਸਨ। ਇੱਥੇ ਇਕ ਟਾਹਲੀ ਹੇਠਾਂ ਗੁਰੂ ਜੀ ਨੇ ਕੁਝ ਸਮੇਂ ਲਈ ਨਿਵਾਸ ਕੀਤਾ ਸੀ। ਪਿੰਡ ਵਾਲੇ ਦੱਸਦੇ ਹਨ ਕਿ ਇਹ ਜ਼ਮੀਨ ਸੂਚ ਭਾਈਚਾਰੇ ਦੀ ਸੀ। ਇਨ੍ਹਾਂ ਦੇ ਬਜ਼ੁਰਗ ਭਾਈ ਗੁਰਬਖ਼ਸ਼ ਸੂਚ ਨੇ ਗੁਰੂ ਜੀ ਨੂੰ ਪਰਸ਼ਾਦਾ ਛਕਾਇਆ ਸੀ। ਇਸ ਟਾਹਲੀ ਦੀ ਪਿੰਡ ਵਿਚ ਬਹੁਤ ਮਾਨਤਾ ਹੈ ਅਤੇ ਮੱਸਿਆ ਨੂੰ ਵੱਡੇ ਗੁਰੂ-ਘਰ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਆ ਕੇ ਅਰਦਾਸ ਕਰਨ ਉਪਰੰਤ ਲੰਗਰ ਛਕਾਇਆ ਜਾਂਦਾ ਸੀ। ਇਹ ਟਾਹਲੀ ਇਸੇ ਪਰਵਾਰ ਦੇ ਸ. ਗੰਗਾ ਸਿੰਘ ਸੂਚ ਦੇ ਨਾਂ ਬੋਲਦੀ ਸੀ ਜਿਸ ਨੇ ਸਤਿਕਾਰ ਸਹਿਤ ਇਸ ਨੂੰ ਸੰਭਾਲਿਆ ਹੋਇਆ ਸੀ। ਇਸ ਦੇ ਭਤੀਜੇ ਸ. ਬੱਲਮ ਸਿੰਘ ਨੇ ਟਾਹਲੀ ਨਾਲ ਲੱਗਦੀ ੨ ਕਨਾਲ ਜ਼ਮੀਨ ਗੁਰਦੁਆਰਾ ਸਾਹਿਬ ਨੂੰ ਦਾਨ ਕਰ ਦਿੱਤੀ। ਇਸ ਤੋਂ ਬਾਅਦ ਇਸ ਦੇ ਇਕ ਹੋਰ ਭਤੀਜੇ ਸ. ਅਜਾਇਬ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੮੭੨੦-੭੪੩੨੨*

ਸਿੰਘ ਨੇ ਨਾਲ ਲੱਗਦੀ ੮ ਕਨਾਲਾਂ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਕਰਵਾ ਦਿੱਤੀ ਸੀ। ਬਾਬਾ ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਕਿਰਪਾਲ ਸਿੰਘ ਜੀ ਨੇ ੨੦੦੪ ਈ. ਵਿਚ ਇੱਥੇ ਇਕ ਗੁਰਧਾਮ ਦੀ ਉਸਾਰੀ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਦਿੱਤਾ ਸੀ। ਗੁਰਦੁਆਰਾ ਗੁਰੂਸਰ ਦੇ ਪ੍ਰਬੰਧਕ ਬਾਬਾ ਬਿੰਦਰ ਸਿੰਘ ਇਸ ਗੁਰਧਾਮ ਦਾ ਵੀ ਪ੍ਰਬੰਧ ਦੇਖਦੇ ਹਨ।

**ਜਹਾਂਗੀਰ:** ਬੱਬਨਪੁਰ ਤੋਂ ਧੂਰੀ-ਮਲੇਰਕੋਟਲਾ ਸੜਕ ਰਾਹੀਂ ਦੌਲਤਪੁਰ, ਕਹੇਰੂ ਹੁੰਦੇ ਹੋਏ ਲਗ-ਪਗ ੮ ਕਿਲੋਮੀਟਰ ਦੀ ਦੂਰੀ 'ਤੇ ਸੰਗਰੂਰ ਜ਼ਿਲ੍ਹੇ ਵਿਚ ਇਹ ਪਿੰਡ ਸਥਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਬੱਬਨਪੁਰ ਤੋਂ ਰਾਜੋ ਮਾਜਰਾ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਕੁਝ ਸਮੇਂ ਲਈ ਇਸ ਅਸਥਾਨ 'ਤੇ ਰੁਕੇ ਸਨ। ਉਸ ਸਮੇਂ ਇਹ ਪਿੰਡ ਵੱਸਿਆ ਹੋਇਆ ਨਹੀਂ ਸੀ ਬਲਕਿ ਝਿੜੀ ਵਿਚ ਜਿਸ ਅਸਥਾਨ 'ਤੇ ਗੁਰੂ ਜੀ ਨੇ ਪੜਾਅ ਕੀਤਾ ਸੀ ਉੱਥੇ ਕਹੇਰੂ ਪਿੰਡ ਦਾ ਇਕ ਕਿਸਾਨ ਘਿੰਨਾ ਖੂਹ ਵਿੱਚੋਂ ਗਾਰ ਕੱਢ ਰਿਹਾ ਸੀ। ਉਸ ਨੂੰ ਪਤਾ ਲੱਗਿਆ ਕਿ ਇਕ ਧਰਮਾਤਮਾ ਪੁਰਖ ਉਸ ਦੇ ਨੇੜੇ ਹੀ ਰੁਕੇ ਹੋਏ ਹਨ। ਛੇਤੀ ਨਾਲ ਉਹ ਪਿੰਡ ਗਿਆ ਅਤੇ ਗੁਰੂ ਜੀ ਲਈ ਦੁੱਧ ਲੈ ਕੇ ਆਇਆ। ਗੁਰੂ ਜੀ ਨੇ ਦੁੱਧ ਛਕਿਆ ਅਤੇ ਉਸ ਨੂੰ ਪੁੱਛਿਆ ਕਿ ਤੇਰੇ ਹੱਥ ਪੈਰ ਗਾਰੇ ਨਾਲ ਕਿਉਂ ਲਿਬੜੇ ਹੋਏ ਹਨ? ਉਸ ਨੇ ਕਿਹਾ ਕਿ ਖੂਹ ਸੁੱਕ ਚੁੱਕਾ ਸੀ ਅਤੇ ਹੁਣ ਗਾਰ ਕੱਢ ਕੇ ਇਸ ਨੂੰ ਹੋਰ ਡੂੰਘਾ ਕਰ ਰਿਹਾ ਹਾਂ। ਗੁਰੂ ਜੀ ਨੇ ਕਿਹਾ ਕਿ ਖੂਹ ਵਿੱਚੋਂ ਤੂੰ ਆਪਣਾ ਸਾਮਾਨ ਕੱਢ ਲੈ ਤੇਰਾ ਖੂਹ ਪਾਣੀ ਨਾਲ ਭਰ ਗਿਆ ਹੈ। ਜਦੋਂ ਉਸ ਨੇ ਜਾ ਕੇ ਦੇਖਿਆ ਤਾਂ ਖੂਹ ਵਿਚ ਪਾਣੀ ਭਰਿਆ ਹੋਇਆ ਸੀ। ਜਿਸ ਅਸਥਾਨ 'ਤੇ ਗੁਰੂ ਜੀ ਨੇ ਕੁਝ ਸਮੇਂ ਲਈ ਅਰਾਮ ਕੀਤਾ ਸੀ ਉੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ।

ਸਥਾਨਿਕ ਪਰੰਪਰਾ ਦੱਸਦੀ ਹੈ ਕਿ ਜਿਸ ਝਿੜੇ ਵਿਚ ਗੁਰੂ ਜੀ ਨੇ ਡੇਰਾ ਕੀਤਾ ਸੀ ਉੱਥੇ ਪਹਿਲੇ ਮਹਾਂਯੁੱਧ ਦੇ ਫ਼ੌਜੀ ਪੈਨਸ਼ਨਰਾਂ ਨੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ੧੯੨੫ ਈ. ਨੂੰ ਇਕ ਕੱਚਾ ਕੋਠਾ ਬਣਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਅਤੇ ਜੰਡ ਦੇ ਦਰਖ਼ਤ ਉੱਤੇ ਹੀ ਨਿਸ਼ਾਨ ਸਾਹਿਬ ਝੁਲਾ ਦਿੱਤਾ ਸੀ। ਜੰਡ ਦਾ ਇਹ ਰੁੱਖ ਹਾਲੇ ਵੀ ਮੌਜੂਦ ਹੈ। ੫ ਦਸੰਬਰ ੧੯੭੯ ਈ. ਨੂੰ ਬੁੱਧਵਾਰ ਵਾਲੇ ਦਿਨ ਸੰਤ ਹਰਚੰਦ ਸਿੰਘ ਲੌਂਗੋਵਾਲ ਨੇ ਮੌਜੂਦਾ ਦਰਬਾਰ ਹਾਲ ਦਾ ਨੀਂਹ ਪੱਥਰ ਰੱਖਿਆ ਸੀ। ਸੰਪੂਰਨ ਹੋਣ 'ਤੇ ਇਸੇ ਇਮਾਰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਲਗ-ਪਗ ਇਕ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ ਆਦਿ ਬਣੇ ਹੋਏ ਹਨ ਅਤੇ ੧੦ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਹੋਈ ਹੈ। ੧੫ ਮੈਂਬਰੀ ਕਮੇਟੀ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਕਰਦੀ ਹੈ।

ਇਸ ਗੁਰਦੁਆਰਾ ਸਾਹਿਬ ਤੋਂ ੪੦੦ ਮੀਟਰ ਦੀ ਦੂਰੀ 'ਤੇ ਪਿੰਡ ਦੇ ਵਿਚਕਾਰ ਉਹ ਖੂਹ ਹਾਲੇ ਵੀ ਮੌਜੂਦ ਹੈ ਜਿਸ ਵਿੱਚੋਂ ਕਹੇਰੂ ਪਿੰਡ ਦਾ ਕਿਸਾਨ ਗਾਰ ਕੱਢ ਰਿਹਾ

ਸੀ। ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ. ਮਹਿੰਦਰ ਸਿੰਘ ਨੇ ਦੱਸਿਆ ਕਿ ੧੯੮੦ ਈ. ਤਕ ਇਸ ਖੂਹ ਦਾ ਪਾਣੀ ਵਰਤਿਆ ਜਾਂਦਾ ਸੀ ਪਰ ਹੁਣ ਇਹ ਸੁੱਕ ਚੁੱਕਾ ਹੈ। ਲਗ-ਪਗ ੧੨ ਵਿਸਵੇ ਥਾਂ 'ਤੇ ਇਹ ਖੂਹ ਸੰਭਾਲ ਕੇ ਰੱਖਿਆ ਹੋਇਆ ਹੈ ਅਤੇ ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਹੀ ਇਸ ਦੀ ਸੇਵਾ-ਸੰਭਾਲ ਕਰਦੀ ਹੈ।

**ਝਾੜੋਂ:** ਸ਼ਾਹਪੁਰ ਕਲਾਂ ਤੋਂ ਹੀਰੋ ਕਲਾਂ ਜਾਂਦੇ ਹੋਏ ਸ਼ਾਹਪੁਰ ਦੇ ਇਤਿਹਾਸਿਕ ਗੁਰਧਾਮ ਤੋਂ ੫ ਕਿਲੋਮੀਟਰ ਅਤੇ ਹੀਰੋ ਕਲਾਂ ਤੋਂ ਇਕ ਕਿਲੋਮੀਟਰ ਪਹਿਲਾਂ ਝਾੜੋਂ ਪਿੰਡ ਮੌਜੂਦ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਕਈ ਵਿਦਵਾਨਾਂ ਨੇ ਇਹ ਗੁਰਧਾਮ ਹੀਰੋ ਕਲਾਂ ਵਿਚ ਮੌਜੂਦ ਦੱਸਿਆ ਹੈ ਪਰ ਅਸਲ ਅਸਥਾਨ ਝਾੜੋਂ ਵਿਖੇ ਹੈ। ਹੀਰੋ ਕਲਾਂ ਮਾਨਸਾ ਅਤੇ ਝਾੜੋਂ ਸੰਗਰੂਰ ਜ਼ਿਲ੍ਹੇ ਵਿਚ ਪੈਂਦਾ ਹੈ। ਇਸ ਅਸਥਾਨ 'ਤੇ ਪਹਿਲਾਂ ਇਕ ਛੋਟਾ ਜਿਹਾ ਮੰਜੀ ਸਾਹਿਬ ਸੀ ਜਿਸ ਦੀ ਜਗ੍ਹਾ 'ਤੇ ਪਿੰਡ ਵਾਸੀਆਂ ਨੇ ਲਗ-ਪਗ ੩੦ ਸਾਲ ਪਹਿਲਾਂ ਮੌਜੂਦਾ ਇਮਾਰਤ ਦੀ ਉਸਾਰੀ ਕਰਵਾਈ ਸੀ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਦੇ ਨਾਲ ਹੀ ਕਰੀਰ ਦਾ ਇਕ ਪੁਰਾਤਨ ਰੁੱਖ ਹੈ ਜਿਹੜਾ ਕਿ ਹੁਣ ਸੁੱਕ ਗਿਆ ਹੈ। ਵਿਸ਼ਵਾਸ ਕੀਤਾ ਜਾਂਦਾ ਹੈ ਕਿ ਇਸ ਰੁੱਖ ਨਾਲ ਗੁਰੂ ਜੀ ਨੇ ਘੋੜਾ ਬੰਨ੍ਹਿਆ ਸੀ, ਸੰਗਤ ਦੇ ਦਰਸ਼ਨਾਂ ਲਈ ਇਸ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ। ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ੧੨ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ੧੫ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਪਿੰਡ ਦੀ ੧੧ ਮੈਂਬਰੀ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਦਿੜ੍ਹਬਾ:** ਸੰਗਰੂਰ ਤੋਂ ਪਾਤੜਾਂ ਵਾਲੀ ਸੜਕ 'ਤੇ ਸੰਗਰੂਰ ਤੋਂ ੩੦ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਸਥਾਨਕ ਪਰੰਪਰਾ ਦੱਸਦੀ ਹੈ ਕਿ ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਇਸ ਪਿੰਡ ਵਿਖੇ ਆਏ ਤਾਂ ਇਕ ਢਾਬ ਦੇ ਕਿਨਾਰੇ ਡੇਰਾ ਕੀਤਾ। ਅਗਲੇ ਦਿਨ ਗੁਰੂ ਜੀ ਨੇ ਇਸ ਢਾਬ ਵਿਖੇ ਇਸ਼ਨਾਨ ਕੀਤਾ ਜਿਹੜੀ ਕਿ ਸਰੋਵਰ ਵਿਚ ਤਬਦੀਲ ਕਰ ਦਿੱਤੀ ਗਈ। ਗੁਰੂ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਹਿਲਾਂ ਇਸ ਅਸਥਾਨ 'ਤੇ ਇਕ ਪੁਰਾਤਨ ਇਮਲੀ ਅਤੇ ਕਰੀਰ ਦਾ ਰੁੱਖ ਮੌਜੂਦ ਸੀ ਅਤੇ ਨੇੜੇ ਹੀ ਇਕ ਖੂਹੀ ਬਣੀ ਹੋਈ ਸੀ। ਦਿੱਲੀ ਦੇ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲਿਆਂ ਦੀ ਸੰਸਥਾ ਨਾਲ ਸੰਬੰਧਿਤ ਬਾਬਾ ਬਖ਼ਸ਼ੀਸ਼ ਸਿੰਘ, ਬਾਬਾ ਗੁਰਮੇਲ ਸਿੰਘ ਫੁੱਲ ਅਤੇ ਬਾਬਾ ਗੁਰਦੇਵ ਸਿੰਘ ਕੁਲਾਰ ਇੱਥੇ ਸੇਵਾ ਕਰਦੇ ਰਹੇ ਹਨ। ੧੯੯੪ ਈ. ਵਿਚ ਇਨ੍ਹਾਂ ਨੇ ਨਵੇਂ ਦਰਬਾਰ ਦੀ ਕਾਰ ਸੇਵਾ ਅਰੰਭ ਕਰਵਾਈ ਸੀ ਜਿਹੜੀ ਕਿ ਲੰਮਾ ਸਮਾਂ ਚੱਲਦੀ ਰਹੀ। ੨੦੦੧ ਈ. ਵਿਚ ਸੰਪੂਰਨ ਹੋਣ 'ਤੇ ਇਸ ਨਵੀਂ ਇਮਾਰਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼

ਕੀਤਾ ਗਿਆ। ਲਗ-ਪਗ ੨ ਏਕੜ ਵਿਚ ਦਰਬਾਰ ਹਾਲ, ਲੰਗਰ ਹਾਲ, ਡਿਓੜ੍ਹੀ ਅਤੇ ਕੁਝ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ੪੩ ਕਨਾਲ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ, ਗੁਰਦੁਆਰਾ ਨਾਨਕਿਆਣਾ ਸਾਹਿਬ ਰਾਹੀਂ ਇਸ ਦਾ ਪ੍ਰਬੰਧ ਕੀਤਾ ਜਾਂਦਾ ਹੈ।

**ਨਾਗਰਾ:** ਭਵਾਨੀਗੜ੍ਹ-ਸੁਨਾਮ ਸੜਕ 'ਤੇ ਇਹ ਗੁਰਧਾਮ ਭਵਾਨੀਗੜ੍ਹ ਤੋਂ ਲਗ-ਪਗ ੧੬ ਕਿਲੋਮੀਟਰ (੧੦ ਮੀਲ) ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸੁਖ ਸਾਗਰ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ "ਪਟਿਆਲਾ ਨਜਾਮਤ ਸੁਨਾਮ, ਤਸੀਲ ਥਾਣਾ ਭਵਾਨੀਗੜ੍ਹ ਵਿੱਚ ਇੱਕ ਪਿੰਡ ਹੈ। ਇਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਸਥਾਨ ਹੈ। ਗੁਰੂ ਜੀ ਫੱਗੂਵਾਲਾ ਤੋਂ ਇੱਥੇ ਆਏ ਸਨ। ਕਿਸੇ ਸਮੇਂ ਇਹ ਗੁਰਦੁਆਰਾ ਪੱਕਾ ਸੀ ਪਰ ਹੁਣ ਛੋਟੀ ਜਿਹੀ ਚਾਰ ਦੀਵਾਰੀ ਖੜ੍ਹੀ ਹੈ, ਹੋਰ ਸਭ ਢਹਿ ਗਿਆ ਹੈ।"[੧੨] ਵਿਸਾਖਾ ਸਿੰਘ ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਦੱਸਦਾ ਹੈ, "ਰਿਆਸਤ ਪਟਿਆਲਾ ਨਜਾਮਤ ਸੁਨਾਮ, ਤਹਿਸੀਲ ਭਵਾਨੀਗੜ੍ਹ ਵਿਚ ਇਕ ਪਿੰਡ ਹੈ। ਇਸ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਅਸਥਾਨ ਹੈ। ਸ੍ਰੀ ਗੁਰੂ ਜੀ ਫੱਗੂ ਵਾਲੇ ਤੋਂ ਇੱਥੇ ਆਏ ਹਨ। ਰੇਲਵੇ ਸਟੇਸ਼ਨ ਸੁਨਾਮ ਤੋਂ ਉੱਤਰ ਪੂਰਬ ੧੦ ਮੀਲ ਦੇ ਕਰੀਬ ਹੈ।"[੧੩]

ਗੁਰਦੁਆਰਾ ਸਾਹਿਬ ਸੰਬੰਧੀ ਜਾਣਕਾਰੀ ਦਿੰਦੇ ਹੋਏ ਸ. ਮੱਘਰ ਸਿੰਘ ਅਤੇ ਮਾਸਟਰ ਬਲਜਿੰਦਰ ਸਿੰਘ ਨੇ ਦੱਸਿਆ ਕਿ ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਗੁਰਧਾਮ ਸਥਿਤ ਸੀ ਪਰ ਸਮਾਂ ਪਾ ਕੇ ਇਸ 'ਤੇ ਕੁਝ ਪਰਵਾਰ ਕਾਬਜ਼ ਹੋ ਗਏ ਜਿਸ ਕਰਕੇ ਇੱਥੇ ਗੁਰਦੁਆਰਾ ਸਾਹਿਬ ਪ੍ਰਗਟ ਨਹੀਂ ਹੋ ਸਕਿਆ। ਪਿਛਲੇ ਕੁਝ ਸਾਲਾਂ ਤੋਂ ਪਿੰਡ ਦੇ ਵਸਨੀਕਾਂ ਨੇ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਲਈ ਇਕ ਕਮੇਟੀ ਬਣਾਈ ਜਿਹੜੀ ਇਸ ਗੁਰਧਾਮ ਦੀ ਪੁਰਾਤਨ ਸ਼ਾਨ ਨੂੰ ਬਹਾਲ ਕਰਨ ਲਈ ਯਤਨਸ਼ੀਲ ਹੋਈ। ਇੱਥੇ ਕਾਬਜ਼ ਵਸਨੀਕਾਂ ਵਿੱਚੋਂ ਜਗੀਰ ਸਿੰਘ ਪ੍ਰਮੁੱਖ ਸੀ ਜਿਹੜਾ ਇਹ ਜਗ੍ਹਾ ਗੁਰਦੁਆਰਾ ਸਾਹਿਬ ਨੂੰ ਦੇਣ ਲਈ ਤਿਆਰ ਨਹੀਂ ਸੀ। ਇਸ ਦੇ ਅਕਾਲ ਚਲਾਣੇ ਉਪਰੰਤ ਇਹ ਜ਼ਮੀਨ ਇਸ ਦੇ ਪਰਵਾਰ ਕੋਲੋਂ ਖਰੀਦੀ ਗਈ। ਜਿਹੜੇ ਵਸਨੀਕਾਂ ਤੋਂ ਇਹ ਜ਼ਮੀਨ ਖਰੀਦੀ ਗਈ ਉਨ੍ਹਾਂ ਦੇ ਨਾਂ ਹਨ - ਮਹਿੰਦਰ ਸਿੰਘ ਪੁੱਤਰ ਜਗੀਰ ਸਿੰਘ, ਸੁਖਦੇਵ ਸਿੰਘ ਪੁੱਤਰ ਜਗੀਰ ਸਿੰਘ, ਜਾਗਰ ਸਿੰਘ ਪੁੱਤਰ ਪ੍ਰੇਮ ਸਿੰਘ, ਅਜਾਇਬ ਸਿੰਘ ਪੁੱਤਰ ਬਾਰੂ ਸਿੰਘ ਅਤੇ ਮਾਸਟਰ ਅਮਰਨਾਥ। ਇਸ ਤੋਂ ਇਲਾਵਾ ਮਾਤਾ ਬਚਨ ਕੌਰ ਸੁਪਤਨੀ ਸ. ਨਿਰੰਜਨ ਸਿੰਘ ਦੀ ਲਗ-ਪਗ ਇਕ ਬਿਸਵਾ ਥਾਂ ਇੱਥੇ ਮੌਜੂਦ ਸੀ ਜਿਹੜੀ ਇਸ ਨੇ ਗੁਰੂ-ਘਰ ਨੂੰ ਭੇਟ ਕਰ ਦਿੱਤੀ।

ਲਗ-ਪਗ ੨ ਵਿੱਘੇ ਜ਼ਮੀਨ 'ਤੇ ਦਰਬਾਰ ਹਾਲ ਅਤੇ ਹੋਰ ਇਮਾਰਤਾਂ ਬਣੀਆਂ ਹੋਈਆਂ ਹਨ। ਗੁਰਦੁਆਰਾ ਸਾਹਿਬ ਵਿਖੇ ਨੌਵੇਂ ਪਾਤਸ਼ਾਹ ਦਾ ਸ਼ਹੀਦੀ ਗੁਰਪੁਰਬ ਅਤੇ ਹੋਰ ਦਿਹਾੜੇ ਮਨਾਏ ਜਾਂਦੇ ਹਨ। ਗੁਰਮਤਿ ਕੈਂਪ ਲਗਾ ਕੇ ਬੱਚਿਆਂ ਨੂੰ ਸਿੱਖੀ ਪ੍ਰਤੀ ਉਤਸ਼ਾਹਿਤ ਕੀਤਾ ਜਾਂਦਾ ਹੈ। ਕੋਈ ਵੀ ਪਿੰਡ ਵਾਸੀ ਇਕ ਪੰਚਮੀ ਤੋਂ ਲੈ ਕੇ ਅਗਲੇ ਮਹੀਨੇ ਦੀ ਪੰਚਮੀ ਤਕ ਭੇਟਾ-ਮੁਕਤ ਸਹਿਜ ਪਾਠ ਕਰਵਾ ਸਕਦਾ ਹੈ। ਪਿੰਡ ਦੀ ਸਥਾਨਕ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਦੇਖਦੀ ਹੈ ਜਿਸ ਵਿਚ ਸ. ਬਲਦੇਵ ਸਿੰਘ ਪੁੱਤਰ ਸ. ਕਿਰਪਾਲ ਸਿੰਘ, ਪ੍ਰਧਾਨ; ਸ. ਬਲਦੇਵ ਸਿੰਘ ਪੁੱਤਰ ਸ. ਅਰਜਨ ਸਿੰਘ, ਮੀਤ-ਪ੍ਰਧਾਨ; ਸ. ਮੱਘਰ ਸਿੰਘ ਪੁੱਤਰ ਸ. ਨਰਾਤਾ ਸਿੰਘ, ਖ਼ਜ਼ਾਨਚੀ; ਸ. ਭੁਪਿੰਦਰ ਸਿੰਘ ਪੁੱਤਰ ਸ. ਬਲਬੀਰ ਸਿੰਘ, ਸਕੱਤਰ; ਸ. ਹਰਮੇਲ ਸਿੰਘ, ਸ. ਹਰੀ ਸਿੰਘ ਆਦਿ ਮੈਂਬਰ ਸ਼ਾਮਲ ਹਨ।

**ਫੱਗੂਵਾਲਾ:** ਭਵਾਨੀਗੜ੍ਹ-ਸੁਨਾਮ ਸੜਕ 'ਤੇ ਇਹ ਪਿੰਡ ਭਵਾਨੀਗੜ੍ਹ ਤੋਂ ੪ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸਥਿਤ ਹੈ। ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ ਕਿ ਫੱਗੂਵਾਲਾ ਤੋਂ, "ਦੱਖਣ ਅੱਧ ਮੀਲ ਦੇ ਕਰੀਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਗੁਰਦੁਆਰਾ ਹੈ। ਕੇਵਲ ਕੱਚਾ ਮੰਜੀ ਸਾਹਿਬ ਬਣਿਆ ਹੋਇਆ ਹੈ। ਪਾਸ ਇਕ ਪੱਕਾ ਰਿਹਾਇਸ਼ੀ ਮਕਾਨ ਹੈ। ਇਕ ਬ੍ਰਾਹਮਣ ਧੂਪ ਦੀਪ ਦੀ ਸੇਵਾ ਕਰਦਾ ਹੈ।"[੧੪] ਮੌਜੂਦਾ ਸਮੇਂ ਵਿਚ ਇੱਥੇ ਇਕ ਸੁੰਦਰ ਗੁਰਧਾਮ ਸੁਸ਼ੋਭਿਤ ਹੈ। ਭਵਾਨੀਗੜ੍ਹ ਤੋਂ ਸੁਨਾਮ ਜਾਣ ਵਾਲੀ ਮੁੱਖ ਸੜਕ 'ਤੇ ਹੋਣ ਕਰ ਕੇ ਬਹੁਤ ਸਾਰੇ ਸ਼ਰਧਾਲੂ ਅਤੇ ਰਾਹਗੀਰ ਇੱਥੇ ਦਰਸ਼ਨ ਕਰਨ ਲਈ ਰੁਕਦੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਬੱਬਨਪੁਰ:** ਸੰਗਰੂਰ ਜ਼ਿਲ੍ਹੇ ਵਿਚ ਧੂਰੀ-ਮਲੇਰਕੋਟਲਾ ਸੜਕ 'ਤੇ ਧੂਰੀ ਤੋਂ ੬ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਸ ਪਿੰਡ ਵਿਚ ਜਾਣ ਲਈ ਕੋਟਲਾ ਹਾਈਡਰੋ ਪਾਵਰ ਪ੍ਰਾਈਵੇਟ ਲਿਮਟਡ ਕੋਲੋਂ ਸੜਕ ਮੁੜਦੀ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਇੱਥੇ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਹਿਲਾਂ ਇੱਥੇ ਨਿਹੰਗ ਸਿੰਘਾਂ ਦਾ ਪੜਾਅ ਹੁੰਦਾ ਸੀ ਪਰ ੧੯੮੭ ਈ. ਵਿਚ ਧੂਰਕੋਟ ਵਾਲੇ ਬਾਬਾ ਅਵਤਾਰ ਸਿੰਘ ਜੀ ਨੇ ਇੱਥੇ ਮੌਜੂਦਾ ਇਮਾਰਤ ਦੀ ਉਸਾਰੀ ਕਰਵਾਈ। ਲਗ-ਪਗ ਇਕ ਏਕੜ ਵਿਚ ਦਰਬਾਰ ਹਾਲ, ਲੰਗਰ ਹਾਲ ਸਰੋਵਰ ਆਦਿ ਬਣੇ ਹੋਏ ਹਨ ਅਤੇ ਇਸ ਤੋਂ ਇਲਾਵਾ ੩ ਏਕੜ ਵਾਹੀ ਯੋਗ ਜ਼ਮੀਨ ਹੈ ਜਿਸ ਦੀ ਦੇਖ-ਭਾਲ ਭਾਈ ਪਦਾਰਥ ਸਿੰਘ ਕਰਦੇ ਹਨ। ਮੱਸਿਆ ਨੂੰ ਇੱਥੇ ਸੰਗਤ ਜੁੜਦੀ ਹੈ।

**ਭਵਾਨੀਗੜ੍ਹ:** ਸੰਗਰੂਰ ਜ਼ਿਲ੍ਹੇ ਦਾ ਇਹ ਨਗਰ ਪਟਿਆਲਾ-ਸੰਗਰੂਰ ਸੜਕ 'ਤੇ ਪਟਿਆਲਾ ਤੋਂ ਲਗ-ਪਗ ੩੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਭਾਵੇਂ ਕਿ ਮੌਜੂਦਾ

ਸਮੇਂ ਵਿਚ ਇਹ ਨਗਰ ਭਵਾਨੀਗੜ੍ਹ ਦੇ ਨਾਂ ਨਾਲ ਪ੍ਰਸਿੱਧ ਹੈ ਪਰ ਪਹਿਲਾਂ ਇਸ ਨੂੰ ਢੱਡੇ ਵੀ ਕਿਹਾ ਜਾਂਦਾ ਸੀ ਕਿਉਂਕਿ ਇਸ ਪਿੰਡ ਦੀ ਮੋੜ੍ਹੀ ਢੱਡੇ ਗੋਤ ਦੇ ਜ਼ਿੰਮੀਦਾਰਾਂ ਨੇ ਗੱਡੀ ਸੀ। ਬਾਬਾ ਆਲਾ ਸਿੰਘ ਨੇ ਇਸ ਦਾ ਨਾਂ ਭਵਾਨੀਗੜ੍ਹ ਰੱਖਿਆ, ਪੰਜਾਬ ਸਟੇਟ ਗ਼ਜ਼ਟੀਅਰ ਵਿਚ ਇਸ ਦਾ ਜ਼ਿਕਰ ਕਰਦੇ ਹੋਏ ਕਿਹਾ ਗਿਆ, "It was renamed Bhawanigarh by Baba Ala Singh in whose time a sheep is said to have defended itself against two wolves at the shrine of Bhawani Devi in the Dhodan fort. Acting on this omen a darwesh advised the Maharaja to build a fort of Bhawanigarh."[੧੫] ਪੂਰਬ ਦੀ ਪ੍ਰਚਾਰ-ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਨਗਰ ਵਿਖੇ ਆਏ ਸਨ। ਇੱਥੇ ਇਨ੍ਹਾਂ ਨੇ ਇਕ ਪਿੱਪਲ ਦੇ ਰੁੱਖ ਹੇਠਾਂ ਨਿਵਾਸ ਕੀਤਾ ਜਿੱਥੇ ਹੁਣ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਥਿਤ ਹੈ। ਸੰਗਤ ਵੱਲੋਂ ਉਸਾਰੇ ਗਏ ਇਸ ਗੁਰਧਾਮ ਨੂੰ ਪਟਿਆਲਾ ਰਿਆਸਤ ਵੱਲੋਂ ਪੂਜਾ-ਭੇਟਾ ਭੇਜੀ ਜਾਂਦੀ ਸੀ ਜਿਹੜੀ ਕਿ ੧੯੭੪ ਤਕ ਜਾਰੀ ਰਹੀ।

੧੩.੦੬.੧੯੯੯ ਨੂੰ ਬਾਬਾ ਜਗਤਾਰ ਸਿੰਘ ਜੀ ਤਰਨ ਤਾਰਨ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਕਿਰਪਾਲ ਸਿੰਘ ਜੀ ਨੇ ਇਸ ਗੁਰਧਾਮ ਦੀ ਉਸਾਰੀ ਕਰਵਾਈ ਸੀ। ਲਗ-ਪਗ ੧੮ ਵਿੱਘੇ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਡਿਉੜ੍ਹੀ ਅਤੇ ੨੦ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ੪੩੪ ਵਿੱਘੇ ੪ ਵਿਸਵੇ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ੧੯੬੬ ਈ. ਤੋਂ ਇਹ ਗੁਰਧਾਮ ਸਥਾਨਿਕ ਪ੍ਰਬੰਧਕ ਕਮੇਟੀ ਕੋਲ ਸੀ। ੧੯੮੬ ਈ. ਤੋਂ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਅਤੇ ੨੦੧੦ ਈ. ਤੋਂ ਸਿੱਧੇ ਤੌਰ 'ਤੇ ਇਹ ਗੁਰਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਆ ਗਿਆ। ਗੁਰਪੁਰਬਾਂ ਤੋਂ ਇਲਾਵਾ ਮੱਸਿਆ, ਸੰਗਰਾਂਦ ਮਨਾਈ ਜਾਂਦੀ ਹੈ।

**ਮਕੋਰੜ:** ਸੰਗਰੂਰ ਜ਼ਿਲ੍ਹੇ ਵਿਚ ਪੈਂਦੇ ਇਸ ਪਿੰਡ ਨੂੰ ਮਕਰੋੜ ਦੇ ਨਾਂ ਨਾਲ ਵੀ ਜਾਣਿਆ ਜਾਂਦਾ ਹੈ। ਮੂਣਕ ਦੇ ਇਤਿਹਾਸਿਕ ਗੁਰਧਾਮ ਤੋਂ ਲਗ-ਪਗ ੭ ਕਿਲੋਮੀਟਰ ਦੀ ਦੂਰੀ 'ਤੇ ਘੱਗਰ ਦਰਿਆ ਦੇ ਕੰਢੇ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ ਜਿਨ੍ਹਾਂ ਦੀ ਯਾਦ ਵਿਚ ਇੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਗੁਰੂ ਜੀ ਨੇ ਇੱਥੇ ਛੱਪੜੀ ਦੇ ਕਿਨਾਰੇ ਇਕ ਪਿੱਪਲ ਹੇਠਾਂ ਡੇਰਾ ਕੀਤਾ ਸੀ। ਇਕ ਗੁੱਜਰ ਗੁਰੂ ਜੀ ਲਈ ਦੁੱਧ ਲੈ ਕੇ ਆਇਆ ਪਰ ਗੁਰੂ ਜੀ ਨੇ ਸੇਵਨ ਨਹੀਂ ਕੀਤਾ। ਗੁਰੂ ਜੀ ਨੇ ਇਕ ਤਰਖਾਣ ਭਾਈ ਗੁਰਦਿੱਤਾ ਦੁਆਰਾ ਲਿਆਂਦਾ ਗਿਆ ਦੁੱਧ ਪੀਤਾ ਤਾਂ ਗੁੱਜਰ ਨੇ ਉਨ੍ਹਾਂ ਨੂੰ ਪੁੱਛਿਆ ਕਿ ਤੁਸੀਂ ਮੇਰੇ ਦੁਆਰਾ ਲਿਆਂਦਾ ਗਿਆ ਦੁੱਧ ਕਿਉਂ ਨਹੀਂ ਪੀਤਾ? ਗੁਰੂ ਜੀ ਨੇ ਕਿਹਾ ਕਿ ਤੂੰ ਚੋਰੀ ਦੇ ਡੰਗਰ ਰੱਖਦਾ ਹੈਂ ਤੇਰਾ ਦੁੱਧ ਪੀਣ ਦੇ ਲਾਇਕ ਨਹੀਂ। ਗੁੱਜਰ ਨੇ ਗੁਰੂ ਜੀ ਤੋਂ ਮਾਫ਼ੀ ਮੰਗੀ। ਗੁਰੂ ਜੀ ਇੱਥੋਂ ਧਮਤਾਨ ਚਲੇ ਗਏ ਸਨ।

ਮਾਲਵਾ ਦੇਸ ਰਟਨ ਦੀ ਸਾਖੀ ਪੋਥੀ ਤੋਂ ਪਤਾ ਲੱਗਦਾ ਹੈ ਕਿ ਗਾਗੇ ਪਿੰਡ ਦੇ ਕੁਝ ਲੋਕਾਂ ਨੇ ਗੁਰੂ ਜੀ ਨਾਲ ਚੰਗਾ ਵਿਹਾਰ ਨਹੀਂ ਕੀਤਾ ਸੀ ਅਤੇ ਫਿਰ ਪਸਚਾਤਾਪ ਹੋਣ ’ਤੇ ਆਪਣੀਆਂ ਭੁੱਲਾਂ ਦੀ ਮਾਫ਼ੀ ਮੰਗਣ ਲਈ ਇੱਥੇ ਆਏ ਸਨ; ਸੰਗਤ ਦੀ ਬੇਨਤੀ ’ਤੇ ਗੁਰੂ ਜੀ ਨੇ ਉਨ੍ਹਾਂ ਨੂੰ ਮਾਫ਼ ਕਰ ਦਿੱਤਾ ਸੀ।[੧੬] ਫੌਜਾ ਸਿੰਘ ਦੱਸਦੇ ਹਨ ਕਿ ਇਕ ਪ੍ਰੇਮੀ ਮਿਸਤਰੀ ਗੁਰਦਿੱਤਾ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਇੱਥੇ ਪੁੱਜਣ ’ਤੇ ਬਹੁਤ ਸੇਵਾ ਕੀਤੀ ਸੀ। ਇਕ ਰਾਤ ਡੇਰਾ ਕਰ ਕੇ ਗੁਰੂ ਜੀ ਅੱਗੇ ਚਲੇ ਗਏ। ਇਹ ਪਰਵਾਰ ਗੁਰੂ ਜੀ ਦੇ ਅਸਥਾਨ ’ਤੇ ਧੂਪ-ਬੱਤੀ ਕਰ ਕੇ ਸੰਗਤ ਨੂੰ ਕੜਾਹ ਪ੍ਰਸਾਦ ਛਕਾਉਂਦਾ ਰਿਹਾ। ਗੁਰਦਿੱਤਾ ਜੀ ਤੋਂ ਬਾਅਦ ਇਸ ਪਰਿਵਾਰ ਦੇ ਸ. ਬੀਰੂ ਸਿੰਘ, ਸ. ਦਲ ਸਿੰਘ ਅਤੇ ਇਨ੍ਹਾਂ ਦੀ ਪਤਨੀ ਮਾਈ ਜਿਊਣੀ, ਸ. ਫ਼ਤਿਹ ਸਿੰਘ, ਸ. ਅਮਰ ਸਿੰਘ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਰਹੇ ਪਰ ਸੰਗਤ ਲਈ ਕਿਸੇ ਅਸਥਾਨ ਦੀ ਉਸਾਰੀ ਸੰਭਵ ਨਾ ਹੋ ਸਕੀ। ੧੯੪੬ ਵਿਚ ਮਹੰਤ ਤਾਰਾ ਸਿੰਘ ਨੇ ਇਕ ਥੜ੍ਹੇ ਦੇ ਰੂਪ ਵਿਚ ਗੁਰੂ ਜੀ ਦੀ ਯਾਦਗਾਰ ਸਥਾਪਿਤ ਕਰ ਕੇ ਸੇਵਾ ਕਰਨੀ ਅਰੰਭ ਕਰ ਦਿੱਤੀ। ੧੯੫੩ ਵਿਚ ਸ. ਹਰਚੰਦ ਸਿੰਘ ਜੇਜੀ ਨੇ ਇੱਥੇ ਇਕ ਇਮਾਰਤ ਦੀ ਉਸਾਰੀ ਕਰਵਾ ਦਿੱਤੀ।[੧੭]

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਲਗ-ਪਗ ੨੫ ਸਾਲ ਪੁਰਾਣੀ ਹੈ ਜਿਸ ਦੀ ਉਸਾਰੀ ਪਿੰਡ ਦੀ ਸੰਗਤ ਨੇ ਅਰੰਭ ਕੀਤੀ ਸੀ ਅਤੇ ਫਿਰ ਬਾਬਾ ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਹਰਦੇਵ ਸਿੰਘ ਅਤੇ ਬਾਬਾ ਮੱਘਰ ਸਿੰਘ ਨੇ ਸੰਪੂਰਨ ਕਰਵਾਈ ਸੀ। ਪੁਰਾਣੀ ਇਮਾਰਤ ਦੀ ਜਗ੍ਹਾ ਨਵਾਂ ਲੰਗਰ ਹਾਲ ਬਣਾਇਆ ਗਿਆ ਹੈ। ਲਗ-ਪਗ ਤਿੰਨ ਏਕੜ ਜ਼ਮੀਨ ’ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ੧੦ ਰਿਹਾਇਸ਼ੀ ਕਮਰੇ ਆਦਿ ਬਣੇ ਹੋਏ ਹਨ। ਇਸ ਤੋਂ ਇਲਾਵਾ ੧੦ ਏਕੜ ਵਾਹੀ ਯੋਗ ਜ਼ਮੀਨ ਹੈ। ੧੯੭੧ ਤੋਂ ਇਸ ਗੁਰਧਾਮ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ ਜਿਹੜੀ ਕਿ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਦਾ ਪ੍ਰਬੰਧ ਕਰਦੀ ਹੈ। ਮੌਜੂਦਾ ਸਮੇਂ ਵਿਚ ਇਹ ਗੁਰਧਾਮ ਧਮਤਾਨ ਸਾਹਿਬ ਨਾਲ ਅਟੈਚ ਹੈ।

**ਹਵਾਲੇ :**


੧੨. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੬੯੦.

੧੩. ਵਿਸਾਖਾ ਸਿੰਘ, *ਮਾਲਵਾ ਇਤਿਹਾਸ,* ਭਾਗ ਪਹਿਲਾ, ਪੰਨਾ ੭੭.

੧੪. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼,* ਪੰਨਾ ੮੦੮.

੧੫. *Punjab States Gazetteers,* Phulkian States, vol. xvii-A, p. 192.

੧੬. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ,* ਸਾਖੀ ੨੮, ਪੰਨਾ ੨੬.

੧੭. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ,* ਪੰਨੇ ੧੫੦-੫੧.


***ਚਲਦਾ. . .***

# ਸਿੱਖ ਪੰਥ ਦੇ ਮਹਾਨ ਸ਼ਹੀਦ ਭਾਈ ਤਾਰੂ ਸਿੰਘ ਜੀ

*-ਡਾ. ਮਨਿੰਦਰ ਸਿੰਘ**

ਸ਼ਹੀਦੀ ਇਕ ਅਜਿਹਾ ਸਿਧਾਂਤ ਹੈ ਜਿਸਨੂੰ ਸਿੱਖਾਂ ਨੇ ਗੁਰੂ ਸਾਹਿਬਾਨ ਦੇ ਨਕਸ਼-ਏ-ਕਦਮ 'ਤੇ ਚੱਲਦਿਆਂ ਹੋਇਆਂ, ਇਕ ਪਰੰਪਰਾ ਵਾਂਗ ਗੁਰੂ ਚਰਨਾਂ ਵਿਚ ਅਰਪਣ ਕੀਤਾ ਹੈ। ਸਿੱਖ ਧਰਮ ਦਾ 'ਸ਼ਹੀਦੀ ਸਿਧਾਂਤ' ਵੱਖੋ-ਵੱਖ ਸੰਕਲਪਾਂ ਦੇ ਸੁਮੇਲ ਤੋਂ ਉਘੜਿਆ ਹੈ। ਇਸ ਦਾ ਵਿਸ਼ਲੇਸ਼ਣ ਕਰਨਾ ਬਹੁਤ ਕਠਿਨ ਹੈ ਪਰ ਇਸ ਦੇ ਮੋਟੇ-ਮੋਟੇ ਚਿੰਨ੍ਹ ਚੱਕਰ ਉਘੇੜੇ ਜਾ ਸਕਦੇ ਹਨ। ਸ਼ਹੀਦ ਆਤਮ-ਵਿਸ਼ਵਾਸੀ ਹੁੰਦਾ ਹੈ। ਉਸ ਨੂੰ ਆਪਣੇ ਰਚਨਹਾਰ ਪ੍ਰਭੂ ਅਤੇ ਉਸ ਦੇ ਸ਼ਬਦ ਦੀ ਪੂਰੀ ਸੋਝੀ ਹੁੰਦੀ ਹੈ। ਉਸ ਦੀ ਪਵਿੱਤਰਤਾ ਦੀ ਮਹਿਕ ਵਾਤਾਵਰਣ ਨੂੰ ਸੁਗੰਧਿਤ ਕਰਦੀ ਹੈ। ਉਹ ਇੱਛਾ ਮੁਕਤ ਹੁੰਦਾ ਹੈ ਅਤੇ ਰਜ਼ਾ ਵਿਚ ਲੀਨ ਰਹਿੰਦਾ ਹੈ। ਉਹ ਸ਼ਹਾਦਤ ਦੇਣ ਦੇ ਸਮੇਂ ਬਲ ਦੇ ਹੁੰਦਿਆਂ ਬਲ ਦਾ ਦਿਖਾਵਾ ਨਹੀਂ ਕਰਦਾ ਅਤੇ ਸਖਤ ਤੋਂ ਸਖਤ ਅਜ਼ਮਾਇਸ਼ ਸਮੇਂ ਭਾਣੇ ਵਿਚ ਸ਼ਾਂਤ ਤੇ ਅਡੋਲ ਰਹਿੰਦਾ ਹੈ ਅਤੇ ਸਹਿਜ ਨਾਲ ਜੋਤਿ ਵਿਚ ਜੋਤਿ ਸਮਾ ਕੇ ਸਫਲ ਤੇ ਸੰਪੂਰਨ ਹੁੰਦਾ ਹੈ। ਅਜਿਹੇ ਮਰਜੀਵੜੇ ਸਰੀਰਕ ਰੂਪ ਵਿਚ ਤਾਂ ਦੁਨੀਆ ਤੋਂ ਬਾਕੀ ਲੋਕਾਂ ਵਾਂਗ ਹੀ ਚਲੇ ਜਾਂਦੇ ਹਨ, ਪਰ ਉਨ੍ਹਾਂ ਦੀ ਦਾਸਤਾਂ ਹੋਰਾਂ ਦੀ ਤਰ੍ਹਾਂ ਸਮੇਂ ਦੇ ਨਾਲ ਅਲੋਪ ਨਹੀਂ ਹੁੰਦੀ ਸਗੋਂ ਹਮੇਸ਼ਾ ਲਈ ਅਮਰ ਹੋ ਜਾਂਦੀ ਹੈ। ਇਸ ਤਰ੍ਹਾਂ ਸ਼ਹੀਦ ਉਹ ਹੁੰਦਾ ਹੈ ਜੋ ਆਪਣੇ ਵਿਸ਼ਵਾਸ ਲਈ ਸਭ ਤੋਂ ਵੱਡੀ ਕੁਰਬਾਨੀ ਦੇ ਕੇ ਸੱਚ ਦੀ ਗਵਾਹੀ ਬਣ ਜਾਂਦਾ ਹੈ।[੧]

'ਗੁਰੂ ਗ੍ਰੰਥ ਵਿਸ਼ਵ ਕੋਸ਼' ਅਨੁਸਾਰ ਸ਼ਹੀਦ ਅਰਬੀ ਦਾ ਸ਼ਬਦ ਹੈ ਅਤੇ ਕੁਰਾਨ ਵਿਚ ਇਸ ਦੀ ਵਰਤੋਂ ਗਵਾਹ ਜਾਂ ਸਾਕਸ਼ੀ ਦੇ ਅਰਥਾਂ ਵਿਚ ਹੋਈ ਹੈ। ਪਰ ਹੌਲੀ-ਹੌਲੀ ਇਸ ਦੀ ਵਰਤੋਂ ਕੁਰਬਾਨੀ ਜਾਂ ਬਲੀਦਾਨ ਦੇ ਅਰਥਾਂ ਵਿਚ ਵੀ ਹੋਣ ਲੱਗੀ।[੨] ਧਰਮ ਦੀ ਰੱਖਿਆ ਲਈ ਅਤੇ ਜ਼ਾਲਮ ਦਾ ਜੁਲਮ ਜਦੋਂ ਅੱਤ ਤੋਂ ਵੱਧ ਜਾਵੇ ਤਦ ਦੀਨ ਦੁਖੀ ਦੀ ਰੱਖਿਆ ਅਤੇ ਸਤਿ ਧਰਮ ਦੀ ਰੋਸ਼ਨੀ ਨੂੰ ਜਗਦੇ ਰੱਖਣ ਲਈ ਡੱਟ ਕੇ ਮੁਕਾਬਲਾ ਕਰਨਾ ਅਤੇ ਸਰੀਰ ਦੀ ਪਰਵਾਹ ਨਾ ਕਰਦੇ ਹੋਏ ਸ਼ਰੀਰ ਸਤਿ ਦੇ ਲਈ ਲੇਖੇ ਲਗਾ ਦੇਣਾ ਇਹੀ ਸ਼ਹੀਦਾਂ ਦੇ ਹੌਂਸਲੇ ਤੇ ਸੂਰਬੀਰਤਾ ਦੀ ਨਿਸ਼ਾਨੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥*[੩]

ਪੰਜਾਬ ਵਿਚ ਉਤਪੰਨ ਹੋਇਆ ਸ਼ਹੀਦੀ ਸਿਧਾਂਤ ਗੁਰ-ਮਰਯਾਦਾ ਮੁਤਾਬਿਕ ਇਤਿਹਾਸਿਕ ਬ੍ਰਿਤਾਂਤ ਦਾ ਸਰੂਪ ਧਾਰਨ ਕਰਦਾ ਰਿਹਾ ਹੈ। ਇਸ ਸਿਧਾਂਤ ਦੀ ਧੁਨੀ ਤਾਂ ਗੁਰੂ ਨਾਨਕ ਦੇਵ ਜੀ ਦੀ ਮਧੁਰ ਆਵਾਜ਼ ਤੋਂ ਉਤਪੰਨ ਹੋਈ ਸੀ, ਜਿਸ ਵਿਚ ਸਮੂਹ

**ਪਿੰਡ ਚੱਕ ਪਾਡਲਾ, ਡਾਕ: ਬਾਬਾ ਲਦਾਨਾ, ਜ਼ਿਲ੍ਹਾ ਅਤੇ ਤਹਿ: ਕੈਥਲ, ਹਰਿਆਣਾ। ਮੋ. ੯੭੨੮੬੯੯੦੫੮*

ਮਾਨਵੀ ਸੁਰਾਂ ਸੁਮੇਲ ਵਿਚ ਆਲਾਪ ਕਰਦੀਆਂ ਸਨ। ਪੰਜਾਬ ਦਾ ਇਤਿਹਾਸਿਕ ਬ੍ਰਿਤਾਂਤ ਇਉਂ ਪੂਰੇ ਠਾਠ ਦਾ ਸੁਰੀਲਾ ਨਾਦ ਹੈ। ਇਸ ਦੀ ਪਹਿਲੀ ਝੁਣਕਾਰ ਲਾਹੌਰ ਵਿਚ ਹੋਈ, ਜਦੋਂ ਸਰਬ ਸਾਂਝੀ ਗੁਰਬਾਣੀ ਦੇ ਹੱਕ-ਸੱਚ ਦੀ ਸ਼ਹਾਦਤ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵੰਗਾਰਿਆ ਗਿਆ ਸੀ। ਸ਼ਹੀਦਾਂ ਦਾ ਸਰਤਾਜ ਤਪਦੀ ਲੋਹ ਉੱਤੇ ਬੈਠਾ, ਚਿੰਗਾੜੀਆਂ ਬਣੀ ਰੇਤ ਸੀਸ ਉੱਤੇ ਪਵਾਈ, ਉਬਲਦੀ ਦੇਗ ਵਿਚ ਉਬਾਲੇ ਖਾਧੇ, ਪਰ ਮੁਖਾਰਬਿੰਦ ਤੋਂ ਸੰਗੀਤ ਦੇ ਫੁੱਲਾਂ ਦੀ ਵਰਖਾ ਹੁੰਦੀ ਰਹੀ[੪]:

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥*[੫]

ਇਸੇ ਬ੍ਰਿਤਾਂਤ ਦਾ ਦੂਜਾ ਨਾਦ ਸੰਨ ੧੬੭੫ ਵਿਚ ਦਿੱਲੀ ਦੇ ਚਾਂਦਨੀ ਚੌਂਕ ਵਿਚ ਅਲਾਪਿਆ ਗਿਆ ਸੀ। ਇਹ ਨਾਦ ਦੁਖੀ ਖਲਕਤ ਦੀ ਸੁਣਵਾਈ ਸੀ। ਲੋਕਾਈ ਨੇ ਤੁਅੱਸਬ ਹੇਠ ਪਿਸਦਿਆਂ ਵਿਰਲਾਪ ਕੀਤਾ। ਧਰਮ ਦੀ ਚਾਦਰ ਗੁਰੂ ਤੇਗ ਬਹਾਦਰ ਜੀ ਨੇ ਬਾਂਹ ਫੜ੍ਹ ਲਈ। ਧਰਮ ਲਈ ਸੀਸ ਗਿਆ ਪਰ ਸਿਰੜ ਕਾਇਮ ਰਿਹਾ ਤੇ ਨਾਦ ਗੁੰਜਾਰ ਇਉਂ ਹੋਈ:

*ਬਾਂਹਿ ਜਿਨਾਂ ਦੀ ਪਕੜੀਐ ਸਿਰ ਦੀਜੈ ਬਾਂਹਿ ਨ ਛੋੜੀਐ।*
*ਗੁਰ ਤੇਗ ਬਹਾਦਰ ਬੋਲਿਆ ਧਰ ਪਇਐ ਧਰਮ ਨਾ ਤੋੜੀਐ ॥*[੬]

ਇਸ ਤੋਂ ਬਾਅਦ ਸ਼ਹੀਦੀ ਗਾਥਾ ਦੇ ਇਸ ਬਿਖੜੇ ਪੈਂਡੇ ਦੀ ਵਾਗਡੋਰ ਮਰਦ ਅਗੰਮੜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੱਥ ਵਿਚ ਆ ਗਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੀਵਨ ਵਿਚ ਸ਼ਹਾਦਤ ਅਤੇ ਸਮਰਪਣ ਦਾ ਉਹ ਮਿਆਰ ਪੇਸ਼ ਕੀਤਾ ਜਿਸ ਬਾਰੇ ਪਹਿਲਾਂ ਕਦੇ ਸੋਚਿਆ ਤਕ ਨਹੀਂ ਗਿਆ ਸੀ। ਗੁਰੂ ਜੀ ਨੇ ਆਪਣਾ ਸਾਰਾ ਪਰਵਾਰ ਹੀ ਮਨੁੱਖਤਾ ਤੋਂ ਵਾਰ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਾਵਨ ਖ਼ੂਨ ਦੀਆਂ ਬੂੰਦਾਂ ਜੋ ਲਾਹੌਰ ਦੇ ਰੇਤਲੇ ਥਲਾਂ ਵਿਚ ਰਾਵੀ ਦੇ ਕੰਡੇ ਡਿੱਗੀਆਂ ਸਨ, ਸਿੱਖੀ ਦਾ ਸਿਰੜੀ ਬੂਟਾ ਉਸੇ ਦੀ ਉਪਜ ਹੈ। "*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ*"[੭] ਸਿੱਖੀ ਵਿਚ ਦਾਖਲ ਹੋਣ ਲਈ ਪਹਿਲਾ ਕਦਮ ਬਣ ਗਿਆ। ਸੈਂਕੜੇ ਨਹੀਂ, ਲੱਖਾਂ ਛਲਾਂਗਾਂ ਮਾਰ ਕੇ ਇਸ ਸਿੱਖੀ ਦੇ ਦਾਇਰੇ ਵਿਚ ਦਾਖਲ ਹੁੰਦੇ ਰਹੇ।

ਤੀਜਾ ਨਾਦ ਖਲਕਤ ਨੇ ਆਪਣੇ ਵਿੱਚੋਂ ਸੰਤ ਸ਼ਹੀਦ ਉਤਪੰਨ ਕਰ ਕੇ ਆਪ ਪੂਰਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਅਤੇ ਉਸ ਤੋਂ ਬਾਅਦ ਵਿਚ ਕਿੰਨੇ ਹੀ ਸੂਰਮੇਂ ਆਪਣੀ ਸੂਰਮਗਤੀ ਦੀਆਂ ਗਾਥਾਵਾਂ ਸਦਕਾ ਇਸ ਸ਼ਹੀਦੀ ਗਾਥਾ ਦਾ ਸ਼ਿੰਗਾਰ ਬਣਦੇ ਗਏ ਅਤੇ ਇਸ ਦੀ ਸਦਾ ਬਲਦੀ ਰਹਿਣ ਵਾਲੀ ਲਾਟ ਨੂੰ ਹੋਰ ਪ੍ਰਚੰਡ ਕਰਦੇ ਰਹੇ। ਨਵਜੰਮਿਆਂ ਬੱਚਿਆਂ ਤੋਂ ਲੈ ਕੇ ਬਜ਼ੁਰਗਾਂ ਤਕ ਨੇ ਕੌਮ ਦੇ ਇਸ ਸਾਂਝੇ ਸਰਮਾਏ ਵਿਚ ਆਪਣਾ ਵਡਮੁੱਲਾ ਯੋਗਦਾਨ ਪਾਇਆ ਤੇ ਇਸ ਨੂੰ ਇੰਨਾ ਕੁ ਅਮੀਰ ਕਰ ਦਿੱਤਾ ਕਿ ਜੁਗਾਂ-ਜੁਗਾਂਤਰਾਂ ਤਕ ਇਸ ਦੇ ਚਰਚੇ ਹੁੰਦੇ ਰਹਿਣਗੇ। ਲੋਕਾਂ ਨੇ ਆਪਣੇ ਭਾਈਚਾਰੇ ਵਿੱਚੋਂ ਸਰਬ ਸਾਂਝੇ ਉਥਾਨ ਲਈ ਸ਼ਹੀਦਾਂ ਦੇ ਬ੍ਰਿਤਾਂਤ ਨੂੰ ਆਪਣੀ ਦੋ ਵੇਲੇ ਦੀ ਅਰਦਾਸ ਦਾ

ਅੰਗ ਬਣਾ ਲਿਆ। ਉਨ੍ਹਾਂ ਨੂੰ ਸਦਾ ਆਪਣੀ ਸਿਮਰਤੀ ਵਿਚ ਵਸਾਇਆ ਅਤੇ ਸੰਕਟ ਵੇਲੇ ਉਨ੍ਹਾਂ ਤੋਂ ਪ੍ਰੇਰਨਾ ਲਈ। ਇਹ ੧੮ਵੀਂ ਅਤੇ ੧੯ਵੀਂ ਸਦੀ ਦਾ ਇਤਿਹਾਸ ਹੈ:

*ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ,*
*ਬੰਦ ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ,*
*ਆਰਿਆਂ ਨਾਲ ਚਿਰਾਏ ਗਏ...*

ਜਦੋਂ ਸਿੰਘਾਂ ਦੇ ਸਿਰਾਂ ਦੀ ਕੀਮਤ ਲੱਗੀ ਹੋਈ ਸੀ ਤੇ ਨਗਾਰੇ ਦੀ ਚੋਟ ਨਾਲ ਇਸ ਮੁੱਲ ਦਾ ਐਲਾਨ ਹੋ ਗਿਆ ਸੀ ਤਦ ਵੀ ਸਿੰਘ ਜੰਗਲਾਂ ਵਿਚ ਗਾਉਂਦੇ ਫਿਰਦੇ ਸਨ 'ਸਿਰ ਜਾਵੇ ਤਾਂ ਜਾਵੇ ਮੇਰਾ ਸਿੱਖੀ ਸਿਦਕ ਨ ਜਾਵੇ'। ਇਤਿਹਾਸਿਕ ਤੌਰ 'ਤੇ ਕੇਸ ਉਦੋਂ ਇਸ ਸਿਦਕ ਦਾ ਚਿੰਨ੍ਹ ਬਣ ਕੇ ਉਭਰ ਆਏ ਸਨ। ਕਿਉਂਕਿ ਇਸ ਤੋਂ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਾਜਨਾ ਕਰਨ ਸਮੇਂ ਕੇਸਾਂ ਦੀ ਬੇਅਦਬੀ ਨੂੰ ਬਜ਼ਰ ਕੁਰਹਿਤ ਐਲਾਨਿਆ ਹੋਇਆ ਸੀ। ਇਸ ਲਈ ਕੇਸਾਂ ਦੀ ਸਿੱਖੀ ਸਰੂਪ ਵਿਚ ਬੜੀ ਮਹੱਤਤਾ ਤੇ ਮਹਾਨਤਾ ਬਣ ਗਈ। ਇਹ ਕੇਵਲ ਉਸ ਦੀ ਨਿੱਜੀ ਹਸਤੀ ਦਾ ਹੀ ਚਿੰਨ੍ਹ ਨਹੀਂ ਸਨ, ਸਗੋਂ ਉਸ ਦੀ ਆਜ਼ਾਦ ਕੌਮੀ ਹਸਤੀ ਦਾ ਵੀ ਚਿੰਨ੍ਹ ਬਣ ਗਏ ਸਨ। ਇਸੇ ਲਈ ਸਿੱਖ ਸਰਕਾਰ ਦੀਆਂ ਅੱਖਾਂ ਵਿਚ ਰੜਕਦੇ ਸਨ। ਜੇਕਰ ਕੋਈ ਵਸਤ ਕਿਸੇ ਕੌਮ ਦੀ ਅਣਖ, ਉਸ ਦੀ ਹਸਤੀ ਤੇ ਉਸ ਦੇ ਸਿਦਕ ਦਾ ਸਮੁੱਚਾ ਚਿੰਨ੍ਹ ਬਣ ਜਾਵੇ ਤਾਂ ਉਹ ਵਸਤ ਕੌਮ ਦੇ ਲੋਕਾਂ ਲਈ ਜਾਨ ਤੋਂ ਵੱਧ ਪਿਆਰੀ ਹੋ ਜਾਣੀ ਸੁਭਾਵਿਕ ਹੈ। ਇਹੋ ਕਾਰਨ ਸੀ ਕਿ ਸਿੱਖ ਆਪਣੀ ਜਾਨ ਦੇ ਦਿੰਦੇ ਸਨ, ਪਰ ਕੇਸਾਂ ਦੀ ਬੇਅਦਬੀ ਨਹੀਂ ਸਨ ਕਰਦੇ। ਕੇਸਾਂ ਤੋਂ ਹੀਣ ਹੋਣਾ ਉਨ੍ਹਾਂ ਦੀ ਨਜ਼ਰ ਵਿਚ ਬੇਅਣਖੇ, ਗ਼ੁਲਾਮ ਤੇ ਸਿਦਕਹੀਣ ਹੋਣ ਦੇ ਬਰਾਬਰ ਸੀ। ਇਸੇ ਕਾਰਨ ਉਹ ਆਪਣੇ ਕੇਸਾਂ ਨੂੰ ਪ੍ਰਾਣਾਂ ਨਾਲੋਂ ਵੱਧ ਪਿਆਰ ਕਰਦੇ ਸਨ।[੮]

ਅਜਿਹੇ ਹੀ ਇੱਕ ਸਿਦਕੀ ਸਿੱਖ ਭਾਈ ਤਾਰੂ ਸਿੰਘ ਜੀ ਸਨ। ਭਾਈ ਤਾਰੂ ਸਿੰਘ ਜੀ ੧੮ਵੀਂ ਸਦੀ ਦੇ ਇਤਿਹਾਸ ਦੇ ਸ਼ਹੀਦਾਂ ਵਿੱਚੋਂ ਇਕ ਮਹਾਨ ਸਿੱਖ ਸ਼ਹੀਦ ਸਨ, ਜਿਨ੍ਹਾਂ ਨੇ ਖੋਪਰੀ ਉਤਰਵਾ ਲਈ ਪਰ ਕੇਸ ਕਤਲ ਨਾ ਕਰਵਾਏ ਅਤੇ ਨਾ ਹੀ ਧਰਮ ਬਦਲਿਆ। ਭਾਈ ਤਾਰੂ ਸਿੰਘ ਜੀ ਸਤਿਗੁਰਾਂ ਦੇ ਅਨਿੰਨ ਸਿੱਖ ਸਨ। ਜਦੋਂ ਮੁਗ਼ਲ ਹਕੂਮਤ ਭਾਰਤ ਵਿਚ ਆਈ ਤਾਂ ਇਸ ਨੇ ਇੱਥੋਂ ਦੇ ਲੋਕਾਂ ਨੂੰ ਮੁਸਲਮਾਨ ਬਣਾਉਣ ਲਈ ਹਰ ਤਰ੍ਹਾਂ ਦੇ ਵਸੀਲੇ ਵਰਤੋਂ ਵਿਚ ਲਿਆਂਦੇ। ਜਾਲਮ ਹਕੂਮਤ ਨੇ ਦੂਜੇ ਧਰਮ ਵਾਲਿਆਂ 'ਤੇ ਬਹੁਤ ਜੁਲਮ ਢਾਹੇ। ਭਾਈ ਤਾਰੂ ਸਿੰਘ ਜੀ ਵੀ ਮੁਗ਼ਲ ਹਕੂਮਤ ਦੀ ਜਬਰੀ ਧਰਮ ਬਦਲਣ ਵਾਲੀ ਨੀਤੀ ਦਾ ਸ਼ਿਕਾਰ ਹੋ ਗਏ।

ਭਾਈ ਤਾਰੂ ਸਿੰਘ ਜੀ ਦਾ ਜਨਮ ੧੭੨੦ ਈ. ਨੂੰ ਪਿੰਡ ਪੂਹਲਾ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਹੋਇਆ। ਇਨ੍ਹਾਂ ਦੇ ਪਿਤਾ ਭਾਈ ਜੋਧ ਸਿੰਘ ਜੀ ਮੁਗ਼ਲਾਂ ਨਾਲ ਜੂਝਦੇ ਹੋਏ ਸ਼ਹੀਦੀ ਪ੍ਰਾਪਤ ਕਰ ਗਏ ਸਨ। ਭਾਈ ਜੋਧ ਸਿੰਘ ਜੀ ਦੀ ਪਤਨੀ ਆਪਣੇ ਪੁੱਤਰ ਭਾਈ ਤਾਰੂ ਸਿੰਘ ਅਤੇ ਇਕ ਵਿਧਵਾ ਪੁੱਤਰੀ ਬੀਬੀ ਤਾਰੋ ਨਾਲ ਪਿੰਡ ਵਿਚ ਰਹਿੰਦੀ ਸੀ।[੯] ਭਾਈ ਤਾਰੂ ਸਿੰਘ ਜੀ ਦੀ ਮਾਤਾ ਆਪਣੇ ਮਾਪਿਆਂ ਦੇ ਘਰੋਂ ਗੁਰਬਾਣੀ

ਦੀ ਦਾਤ ਲੈ ਕੇ ਆਈ ਸੀ, ਇਸ ਲਈ ਆਪਣੇ ਬੱਚਿਆਂ ਨੂੰ ਲੋਰੀ ਵੀ ਉਨ੍ਹਾਂ ਨੇ ਗੁਰੂ ਦੀ ਬਾਣੀ ਦੀ ਹੀ ਦਿੱਤੀ।

੧੭੨੬ ਈ. ਵਿਚ ਜ਼ਕਰੀਆ ਖਾਨ ਪੰਜਾਬ ਦਾ ਸੂਬੇਦਾਰ ਨਿਯੁਕਤ ਹੋਇਆ। ਇਹ ਸਿੱਖਾਂ ਦਾ ਕੱਟੜ ਵਿਰੋਧੀ ਸੀ। ਪੰਜਾਬ ਦਾ ਸੂਬੇਦਾਰ ਬਣਦੇ ਸਾਰ ਹੀ ਉਸ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੀ ਠਾਣ ਲਈ। ਇਤਿਹਾਸਕਾਰ ਡਾ. ਹਰੀ ਰਾਮ ਗੁਪਤਾ ਅਨੁਸਾਰ ਜ਼ਕਰੀਆ ਖਾਨ ਨੇ ਐਲਾਨ ਕੀਤਾ ਕਿ ਸਿੱਖ ਦੇ ਕੇਸ ਕੱਟ ਕੇ ਲਿਆਉਣ ਵਾਲੇ ਨੂੰ ਲੇਫ-ਤਲਾਈ ਅਤੇ ਕੰਬਲ, ਸਿੱਖਾਂ ਬਾਬਤ ਖ਼ਬਰ ਦੇਣ ਵਾਲੇ ਨੂੰ ਦਸ ਰੁਪੈ ਅਤੇ ਜੇ ਕੋਈ ਸਿੱਖ ਨੂੰ ਜਿਉਂਦਾ ਫੜ ਕੇ ਜਾਂ ਮਾਰ ਕੇ ਲਿਆਵੇਗਾ, ਉਸ ਨੂੰ ਪੰਜਾਹ ਰੁਪੈ ਇਨਾਮ ਦਿੱਤਾ ਜਾਵੇਗਾ। ਸਿੱਖਾਂ ਦੇ ਘਰਾਂ ਨੂੰ ਲੁੱਟਣ ਦੀ ਸਰਕਾਰ ਵੱਲੋਂ ਪੂਰੀ ਸਜ਼ਾ ਮੁਆਫੀ ਅਤੇ ਖੁਲ੍ਹ ਸੀ। ਸਿੱਖਾਂ ਨੂੰ ਪਨਾਹ ਦੇਣ ਵਾਲੇ ਨੂੰ ਮੌਤ ਦੀ ਸਜ਼ਾ ਸੀ। ਸਿੱਖਾਂ ਨੂੰ ਦਬਾਉਣ ਲਈ ਥਾਂ-ਥਾਂ 'ਤੇ ਫੌਜ ਤਾਇਨਾਤ ਕੀਤੀ ਗਈ ਸੀ। ਜ਼ਕਰੀਆ ਖਾਨ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਸਾਰੇ ਇਲਾਕੇ ਵਿਚ ਆਪਣੇ ਭਰੋਸੇਯੋਗ ਮੁਖਬਰਾਂ ਦਾ ਜਾਲ ਵਿਛਾ ਦਿੱਤਾ।[੧੦] ਇਨ੍ਹਾਂ ਮੁਖਬਰਾਂ ਵਿੱਚੋਂ ਅਕ੍ਰਿਤਘਣ ਹਰਭਗਤ ਨਿਰੰਜਨੀਆ ਸੀ, ਜਿਨ੍ਹਾਂ ਦੇ ਵੱਡ-ਵੱਡੇਰਿਆਂ ਦੀ ਰੱਖਿਆ ਨੌਵੇਂ ਪਾਤਸ਼ਾਹ ਜੀ ਨੇ ਕੀਤੀ ਸੀ।

ਭਾਈ ਤਾਰੂ ਸਿੰਘ ਜੀ ਖੇਤੀਬਾੜੀ ਕਰ ਕੇ ਪਰਿਵਾਰ ਦਾ ਗੁਜ਼ਾਰਾ ਕਰਦੇ ਸਨ। ਸਿੱਖ ਉਨ੍ਹਾਂ ਦਿਨਾਂ ਵਿਚ ਜੰਗਲਾਂ ਵਿਚ ਚਲੇ ਗਏ ਸਨ। ਉਹ ਜੰਗਲਾਂ ਵਿਚ ਹੀ ਜਥੇਬੰਦ ਹੋ ਕੇ ਤਿਆਰੀ ਕਰਦੇ ਅਤੇ ਜਦੋਂ ਵੀ ਮੌਕਾ ਬਣਦਾ ਤਾਂ ਹਕੂਮਤ ਨਾਲ ਟੱਕਰ ਲੈਂਦੇ। ਭਾਈ ਤਾਰੂ ਸਿੰਘ ਜੀ ਲੰਗਰ ਤਿਆਰ ਕਰ ਕੇ ਜੰਗਲਾਂ ਵਿਚ ਰਹਿੰਦੇ ਸਿੰਘਾਂ ਨੂੰ ਭਿਜਵਾਉਂਦੇ ਅਤੇ ਲੋੜ ਅਨੁਸਾਰ ਕੱਪੜੇ-ਲੀੜੇ ਦਾ ਪ੍ਰਬੰਧ ਵੀ ਕਰਦੇ। ਲੋਕ ਭਾਈ ਤਾਰੂ ਸਿੰਘ ਜੀ ਦਾ ਬਹੁਤ ਸਤਿਕਾਰ ਕਰਦੇ, ਕਿਸੇ ਦੇ ਵੀ ਮਨ ਵਿਚ ਉਨ੍ਹਾਂ ਪ੍ਰਤੀ ਕਿਸੇ ਕਿਸਮ ਦਾ ਸ਼ੰਕਾ ਨਹੀਂ ਸੀ। ਜਦੋਂ ਹਰਭਗਤ ਨਿਰੰਜਨੀਏ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਸ ਨੇ ਜ਼ਕਰੀਆ ਖਾਨ ਪਾਸ ਜਾ ਕੇ ਮੁਖਬਰੀ ਕੀਤੀ ਕਿ ਪੂਹਲੇ ਪਿੰਡ ਦਾ ਭਾਈ ਤਾਰੂ ਸਿੰਘ ਜੰਗਲਾਂ ਵਿਚ ਲੁਕੇ ਸਿੱਖਾਂ ਦੀ ਮਦਦ ਕਰਦਾ ਹੈ ਅਤੇ ਉਹ ਭਾਈ ਮਹਿਤਾਬ ਸਿੰਘ ਮੀਰਾਂਕੋਟੀਏ ਦਾ ਮਿੱਤਰ ਹੈ। ਸ. ਰਤਨ ਸਿੰਘ ਭੰਗੂ ਲਿਖਦੇ ਹਨ ਕਿ:

*ਹਰਿ ਭਗਤ ਨਿਰੰਜਨੀਏ ਯੌਂ ਫਿਰ ਕਹੀ। ਪੂਲ੍ਹੇ ਪਿੰਡ ਇਕ ਮਾਝੇ ਅਹੀ।*
*ਤਾਰੂ ਸਿੰਘ ਤਹਿਂ ਖੇਤੀ ਕਰੈ। ਸਾਥ ਪਿੰਡ ਵਹਿ ਹਾਲਾ ਭਰੈ।*
*ਦੇਹ ਹਾਕਮ ਕਛੁ ਥੋੜਾ ਖਾਵੈ। ਬਚੈ ਸਿੰਘਨ ਕੇ ਪਾਸ ਪੁਚਾਵੈ।*[੧੧]

ਇਸ ਤਰ੍ਹਾਂ ਹਰਭਗਤ ਨਿਰੰਜਨੀਏ ਨੇ ਭਾਈ ਤਾਰੂ ਸਿੰਘ ਜੀ ਬਾਰੇ ਜ਼ਕਰੀਆ ਖਾਨ ਨੂੰ ਹੋਰ ਕਈ ਚੁਗਲੀਆਂ ਲਗਾਈਆਂ। ਜ਼ਕਰੀਆ ਖਾਨ ਨੇ ਮੋਮਨ ਖਾਨ ਦੀ ਕਮਾਂਡ ਹੇਠ ੨੦ ਸਿਪਾਹੀਆਂ ਨੂੰ ਭਾਈ ਤਾਰੂ ਸਿੰਘ ਨੂੰ ਗ੍ਰਿਫਤਾਰ ਕਰ ਕੇ ਲਿਆਉਣ ਲਈ ਭੇਜਿਆ। ਜਦੋਂ ਇਸ ਗੱਲ ਦਾ ਪਤਾ ਪਿੰਡ ਵਾਲਿਆਂ ਨੂੰ ਲੱਗਾ ਤਾਂ ਉਹਨਾਂ ਸਕੀਮ ਬਣਾਈ

ਕਿ ਪੁਲਿਸ 'ਤੇ ਹੱਲਾ ਬੋਲ ਕਰਕੇ ਉਨ੍ਹਾਂ ਨੂੰ ਮਾਰ ਦੇਈਏ ਇੰਝ ਅਸੀਂ ਧਰਮ ਕਮਾ ਲਈਏ, ਉਹ ਇਕੱਠੇ ਹੋ ਕੇ ਭਾਈ ਤਾਰੂ ਸਿੰਘ ਜੀ ਪਾਸ ਆਏ। ਪਰ ਤਾਰੂ ਸਿੰਘ ਨੇ ਪਿੰਡ ਵਾਲਿਆਂ ਨੂੰ ਕਿਹਾ ਕਿ ਇਸ ਤਰ੍ਹਾਂ ਨਹੀਂ ਕਰਨਾ। ਅਸੀਂ ਮੌਤ ਤੋਂ ਡਰਦੇ ਨਹੀਂ, ਸਾਨੂੰ ਗੁਰਾਂ ਦਾ ਉਪਦੇਸ਼ ਹੈ, ਧਰਮ ਖਾਤਰ ਕੁਰਬਾਨ ਹੋਣ ਦਾ। ਜਦੋਂ ਅਸੀਂ ਕੋਈ ਗੁਨਾਹ ਹੀ ਨਹੀਂ ਕੀਤਾ ਤਾਂ ਡਰ ਕਿਸ ਗੱਲ ਦਾ। ਸਿੱਖ ਕਿਸੇ ਤੋਂ ਡਰਦਾ ਨਹੀਂ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ।[੧੨] ਸਿਪਾਹੀਆਂ ਨੇ ਭਾਈ ਤਾਰੂ ਸਿੰਘ ਜੀ ਅਤੇ ਇਨ੍ਹਾਂ ਦੀ ਭੈਣ ਨੂੰ ਗ੍ਰਿਫਤਾਰ ਕਰ ਲਿਆ, ਪਰੰਤੂ ਪਿੰਡ ਵਾਲਿਆਂ ਨੇ ਸ਼ਾਹੀ ਸੈਨਾ ਨੂੰ ਮੋਟੀ ਰਕਮ ਦੇ ਕੇ ਭਾਈ ਸਾਹਿਬ ਜੀ ਦੀ ਭੈਣ ਨੂੰ ਛੁਡਵਾ ਲਿਆ। ਸੋ ਜ਼ਕਰੀਆ ਖਾਨ ਦੇ ਹੁਕਮ ਨਾਲ ਭਾਈ ਸਾਹਿਬ ਜੀ ਨੂੰ ਗ੍ਰਿਫਤਾਰ ਕਰ ਕੇ ਲਾਹੌਰ ਲੈ ਆਇਆ ਗਿਆ। ਭਾਈ ਸਾਹਿਬ ਜੀ ਨੂੰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਤੇ ਕਈ ਅਸਹਿ ਦੁੱਖ ਦਿੱਤੇ ਪਰ ਜਿਵੇਂ-ਜਿਵੇਂ ਉਨ੍ਹਾਂ ਨੂੰ ਸਤਾਇਆ ਗਿਆ ਤਿਵੇਂ ਤਿਵੇਂ ਉਹ ਹੋਰ ਸਿਦਕੀ ਹੁੰਦੇ ਗਏ।[੧੩]

ਭਾਈ ਤਾਰੂ ਸਿੰਘ 'ਤੇ ਬਾਗੀਆਂ ਨੂੰ ਸ਼ਰਨ ਦੇਣ ਅਤੇ ਉਨ੍ਹਾਂ ਨੂੰ ਜ਼ਰੂਰੀ ਚੀਜ਼ਾਂ ਦਾ ਪ੍ਰਬੰਧ ਕਰ ਕੇ ਦੇਣ ਦੇ ਦੋਸ਼ ਲੱਗੇ। ਜਦ ਭਾਈ ਤਾਰੂ ਸਿੰਘ ਜੀ ਨੂੰ ਜ਼ਕਰੀਆ ਖਾਨ ਦੀ ਕਚਹਿਰੀ ਵਿਚ ਪੇਸ਼ ਕੀਤਾ ਗਿਆ ਤਾਂ ਭਾਈ ਸਾਹਿਬ ਨੇ ਨਿਧੜਕ ਹੋ ਕੇ ਨਵਾਬ ਨੂੰ ਕਹਿ ਦਿੱਤਾ ਕਿ ਅਸੀਂ ਜ਼ਮੀਨ ਦਾ ਮਾਲੀਆ ਤੇ ਵਪਾਰ ਦਾ ਟੈਕਸ ਭਰਦੇ ਹਾਂ, ਬਾਕੀ ਜੋ ਨਫਾ ਸਾਨੂੰ ਹੁੰਦਾ ਹੈ ਜਾਂ ਜੋ ਦਾਣਾ-ਖਾਣਾ ਬਚ ਰਹਿੰਦਾ ਹੈ, ਅਸੀਂ ਆਪਣੇ ਤਨ ਨੂੰ ਭੁੱਖਾ ਰੱਖ ਕੇ ਦੂਜਿਆਂ ਲੋੜਵੰਦਾਂ ਦੀ ਭੁੱਖ ਦੂਰ ਕਰਦੇ ਹਾਂ।[੧੪] ਇਹ ਕੋਈ ਗੁਨਾਹ ਨਹੀਂ ਹੈ। ਭਾਈ ਸਾਹਿਬ ਦੀਆਂ ਸੱਚੀਆਂ-ਸੁੱਚੀਆਂ ਸੁਣ ਕੇ ਜ਼ਕਰੀਆ ਖਾਨ ਸੜ-ਬਲ ਗਿਆ। ਉਸ ਨੂੰ ਜਵਾਬ ਤਾਂ ਕੋਈ ਸੁਝਿਆ ਨਾ ਬਸ ਇਕੋ ਹੀ ਉੱਤਰ ਦਿੱਤਾ, ਜੋ ਉਸ ਵਰਗੇ ਕੱਟੜ ਮੁਗ਼ਲ ਹਾਕਮ ਅੱਗੇ ਵੀ ਅਨੇਕਾਂ ਸਿੰਘਾਂ ਨੂੰ ਦੇ ਚੁੱਕੇ ਸਨ ਕਿ ਸਾਡਾ ਦੀਨ ਮੰਨ ਲੈ, ਅਸੀਂ ਤੈਨੂੰ ਜਾਗੀਰ ਤੇ ਇਕ ਜਵਾਨ ਇਸਤਰੀ ਵੀ ਦੇਵਾਂਗੇ।[੧੫] ਭਾਈ ਤਾਰੂ ਸਿੰਘ ਨੇ ਆਖਿਆ, ਜੇ ਮੁਸਲਮਾਨ ਹੋਏ ਤੋਂ ਮਰਨਾ ਨਹੀਂ ਤਾਂ ਮੁਹੰਮਦੀ ਹੋ ਜਾਈਏ। ਜਦ ਦੁਖ ਸੁਖ ਤੇ ਮੌਤ ਤੋਂ ਫੇਰ ਵੀ ਛੁਟਕਾਰਾ ਨਹੀਂ ਹੋਣਾ ਤਾਂ ਕਿਉਂ ਬੇਈਮਾਨ ਹੋਈਏ। ਹਾਕਮ ਭਾਈ ਤਾਰੂ ਸਿੰਘ ਜੀ ਨੂੰ ਹਰ ਹੀਲੇ ਦੀਨ-ਏ-ਮੁਹੰਮਦੀ ਵਿਚ ਲਿਆਉਣਾ ਚਾਹੁੰਦਾ ਸੀ ਤਾਂ ਕਿ ਸਿੱਖਾਂ ਦੀ ਦ੍ਰਿੜ੍ਹਤਾ ਨੂੰ ਕਮਜ਼ੋਰ ਕੀਤਾ ਜਾ ਸਕੇ ਅਤੇ ਇਸ ਦਾ ਪ੍ਰਚਾਰ ਕਰ ਕੇ ਹੋਰ ਸਿੱਖਾਂ ਨੂੰ ਧਰਮ ਤਬਦੀਲ ਕਰਨ ਲਈ ਜ਼ੋਰ ਪਾਇਆ ਜਾ ਸਕੇ।[੧੬]

ਭਾਈ ਤਾਰੂ ਸਿੰਘ ਜੀ ਨੇ ਸਿੱਖੀ ਵਿਚ ਅਟੱਲ ਵਿਸ਼ਵਾਸ ਰੱਖਦਿਆਂ ਅਕਾਲ ਪੁਰਖ ਵਾਹਿਗੁਰੂ ਜੀ ਦਾ ਧਿਆਨ ਧਰ ਕੇ ਸਿੱਖੀ ਕੇਸਾਂ-ਸੁਆਸਾਂ ਸੰਗ ਨਿਭ ਜਾਣ ਦੀ ਅਰਦਾਸ ਕੀਤੀ।[੧੭] ਇਸ ਬਾਰੇ ਜਦ ਜ਼ਕਰੀਆ ਖਾਨ ਨੂੰ ਪਤਾ ਲੱਗਾ ਤਾਂ ਉਸ ਨੇ ਹੰਕਾਰ ਵਿਚ ਆ ਕੇ ਸਿੱਖੀ ਦੀ ਨਿਸ਼ਾਨੀ ਗੁਰੂ ਕੀ ਮੋਹਰ ਕੇਸਾਂ ਨੂੰ ਕਤਲ ਕਰਨ ਦਾ ਸੁਝਾਉ ਕਾਜ਼ੀ ਨੂੰ ਦਿੱਤਾ। ਕਾਜ਼ੀ ਵੱਲੋਂ ਦਰਬਾਰ ਵਿਚ ਫਤਵਾ ਜਾਰੀ ਕੀਤਾ ਗਿਆ ਅਤੇ ਭਾਈ ਸਾਹਿਬ ਜੀ ਦੇ ਕੇਸ ਕਤਲ ਕਰਨ ਲਈ ਨਾਈਆਂ ਨੂੰ ਬੁਲਾਇਆ ਗਿਆ। ਭਾਈ ਸਾਹਿਬ ਦਾ

ਸਿਦਕ ਦੇਖ ਕੇ ਨਵਾਬ ਭੜਕ ਉੱਠਯਾ ਤੇ ਕੜਕ ਕੇ ਆਖਣ ਲੱਗਾ, ਜਿਹੜੀ ਵਾਲਾਂ ਦੀ ਪੰਡ ਤੈਂ ਸਿੱਖੀ ਮੰਨ ਰੱਖੀ ਹੈ ਇਸ ਨੂੰ ਤਾਂ ਮੈਂ ਹੁਣੇ ਖੁੰਡ ਸਕਦਾ ਹਾਂ। ਸਿੰਘ ਜੀ ਨੇ ਆਖਿਆ, ਮੇਰੇ ਕੇਸ ਮੇਰੇ ਸਿਰ ਨਾਲ ਜਾਣਗੇ। ਫਿਰ ਤਾਂ ਸਿੰਘ ਦੇ ਹੱਥ ਪੈਰ ਬੰਨ੍ਹ ਕੇ ਪਹਿਲੇ ਨਿਕਾਸ ਚੌਂਕ (ਨਖਾਸ ਚੌਂਕ) ਵਿਚ ਬਿਠਾ ਦਿੱਤਾ, ਫਿਰ ਨਾਈ ਨੂੰ ਕੈਂਚੀ-ਉਸਤ੍ਰੇ ਨਾਲ ਕੇਸ ਕੱਟਣ ਦਾ ਹੁਕਮ ਦਿੱਤਾ ਜਦ ਇਕ ਕੇਸ ਵੀ ਨਾ ਕੱਟਿਆ ਗਿਆ ਤਾਂ ਮੋਚੀ ਨੂੰ ਬੁਲਾ ਕੇ ਰੰਬੀ ਨਾਲ ਖੋਪਰੀ ਲਹਾਉਣ ਲੱਗੇ।[੧੮]

ਜ਼ਕਰੀਆ ਖਾਨ ਨੇ ਕ੍ਰੋਧ ਵਿਚ ਆ ਕੇ ਮੋਚੀਆਂ ਨੂੰ ਹੁਕਮ ਕੀਤਾ ਕਿ ਇਸ ਦੇ ਕੇਸ ਇਸ ਤਰ੍ਹਾਂ ਉਤਾਰੇ ਜਾਣ ਕਿ ਮੁੜ ਕੇ ਉੱਗ ਨ ਸਕਣ। ਸੋ ਭਾਈ ਸਾਹਿਬ ਦੇ ਕੇਸ ਸਣੇ ਖੋਪਰੀ ਲਾਹ ਦੇਣ ਦਾ ਹੁਕਮ ਹੋਇਆ।[੧੯] ਜ਼ਾਲਮਾਂ ਨੇ ਭਾਈ ਤਾਰੂ ਸਿੰਘ ਦੀ ਖੋਪਰੀ ਰੰਬੀ ਨਾਲ ਉਤਾਰ ਕੇ ਸਿਰ ਤੋਂ ਵੱਖ ਕਰ ਦਿੱਤੀ ਪਰ ਭਾਈ ਸਾਹਿਬ ਨੇ ਮੁੱਖ ਤੋਂ ਸੀ ਨਹੀਂ ਕੀਤੀ।[੨੦] ਭਾਈ ਕੇਸਰ ਸਿੰਘ ਛਿੱਬਰ ਨੇ ਭਾਈ ਤਾਰੂ ਸਿੰਘ ਜੀ ਦੀ ਸ਼ਹੀਦੀ ਦਾ ਜ਼ਿਕਰ ਇਸ ਤਰ੍ਹਾਂ ਕੀਤਾ ਹੈ:

*ਇਕ ਸਿੱਖ ਤਾਰੂ ਸਿੰਘ ਮਾਝੇ ਦਾ ਪਕੜਿਆ ਆਇਆ ਲਾਹੌਰ।*
*ਸਿਰੋਂ ਉਤਾਰੀ ਖਲੜੀ ਸਮੇਤ ਕੇਸਾਂ ਅਖੋੜ।*
*ਸਿੱਖ ਹੇਠ ਬੈਠਾ ਬੱਧਾ ਜਪੁ ਪੜ੍ਹਦਾ ਰਹਿਆ।*
*ਸਿਰ ਉਪਰੋਂ ਖਲੜੀ ਸਮੇਤ ਕੇਸ ਲੁਹਾ ਲਇਆ।*[੨੧]

ਨਖਾਸ ਚੌਂਕ ਵਿਚ ਜਿੱਥੇ ਇਹ ਸਾਕਾ ਵਰਤਿਆ ਉਹ ਸਥਾਨ ਅੱਜਕਲ੍ਹ ਲਾਹੌਰ ਰੇਲਵੇ ਸਟੇਸ਼ਨ ਦੇ ਬਿਲਕੁਲ ਸਾਹਮਣੇ ਹੈ। ਇਸ ਸਥਾਨ 'ਤੇ ਹੀ ਸ਼ਹੀਦ ਗੰਜ ਸਿੰਘਣੀਆਂ ਬਣਿਆ ਹੋਇਆ ਹੈ। ਇਸ ਸਥਾਨ ਨੂੰ ਲੰਡਾ ਬਜ਼ਾਰ ਵੀ ਕਿਹਾ ਜਾਂਦਾ ਹੈ। ਭਾਈ ਸਾਹਿਬ ਦੀ ਖੋਪਰੀ ਲਾਹੁਣ ਤੋਂ ਬਾਅਦ ਉਨ੍ਹਾਂ ਨੂੰ ਨਾਲ ਲੱਗਦੀ ਖਾਈ ਵਿਚ ਸੁੱਟ ਦਿੱਤਾ ਗਿਆ।[੨੨] ਸਿੰਘ ਉੱਥੇ ਪਿਆ ਗੁਰਬਾਣੀ ਪੜ੍ਹਦਾ ਰਿਹਾ। ਤੀਜੇ ਦਿਨ ਨਵਾਬ ਉੱਥੋਂ ਦੀ ਲੰਘਿਆ ਤਾਂ ਬਾਣੀ ਦੀ ਅਵਾਜ ਸੁਣ ਕੇ ਬੋਲਿਆ, ਓਇ ਸਿੱਖਾ ਤੂੰ ਮਰਿਆ ਨੀ? ਸਿੰਘ ਨੇ ਜਵਾਬ ਦਿੱਤਾ, ਤੈਨੂੰ ਤੇ ਤੇਰੇ ਪੁੱਤਰ ਨੂੰ ਅੱਗੇ ਲਾ ਕੇ ਲੈ ਜਾਣ ਲਈ ਨਹੀਂ ਮਰਿਆ। ਅੱਠਵੇਂ ਦਿਨ ਨਵਾਬ ਦਾ ਪੁੱਤਰ ਅਹੀਆ ਖਾਂ ਸ਼ਿਕਾਰ ਖੇਡਣ ਗਿਆ ਤਾਂ ਘੋੜੇ ਉੱਤੋਂ ਡਿੱਗ ਕੇ ਪੈਰ ਰਕਾਬ ਵਿਚ ਫਸ ਕੇ ਘੜੀਸ ਹੁੰਦਾ ਹੁੰਦਾ ਮਰ ਗਿਆ। ਪੰਦਰ੍ਹਾਂ ਦਿਨਾਂ ਬਾਅਦ ਨਵਾਬ ਨੂੰ ਵੀ ਪਿਸ਼ਾਬ ਦਾ ਬੰਨ੍ਹ ਪੈ ਗਿਆ ਤਾਂ ਬੜੇ-ਬੜੇ ਹਕੀਮ, ਵੈਦ, ਮੌਲਵੀ ਆਦਿ ਸੱਦੇ ਗਏ ਪਰ ਕੋਈ ਵਾਹ ਪੇਸ਼ ਨਾ ਗਈ।[੨੩] ਉਸ ਨੇ ਫਿਰ ਸਰਦਾਰ ਸੁਬੇਗ ਸਿੰਘ ਜੀ ਦੀ ਓਟ ਤੱਕੀ। ਸਰਦਾਰ ਸੁਬੇਗ ਸਿੰਘ ਭਾਈ ਤਾਰੂ ਸਿੰਘ ਜੀ ਪਾਸ ਗਏ ਤੇ ਬਚਨ ਵਾਪਸ ਲੈਣ ਲਈ ਕਿਹਾ। ਭਾਈ ਤਾਰੂ ਸਿੰਘ ਨੇ ਕਿਹਾ ਕਿ ਹੁਣ ਜ਼ਕਰੀਆ ਖਾਨ ਦੀ ਮਦਦ ਸਾਧ ਸੰਗਤ ਹੀ ਕਰ ਸਕਦੀ ਹੈ। ਫਿਰ ਖਾਲਸੇ ਨੇ ਨਿਰਣਾ ਕੀਤਾ ਕਿ ਜੇਕਰ ਭਾਈ ਤਾਰੂ ਸਿੰਘ ਜੀ ਦੀ ਜੁੱਤੀ ਨਵਾਬ ਦੇ ਸਿਰ 'ਤੇ ਲੱਗੇ ਤਾਂ ਪਿਸ਼ਾਬ ਆ ਸਕਦਾ ਹੈ। ਭਾਈ ਸੁਬੇਗ ਸਿੰਘ, ਭਾਈ ਤਾਰੂ ਸਿੰਘ ਜੀ ਦੀ ਜੁੱਤੀ ਲੈ ਆਇਆ। ਜਿਵੇਂ-ਜਿਵੇਂ ਜੁੱਤੀ ਸਿਰ

ਨੂੰ ਲੱਗਦੀ ਗਈ ਤਿਵੇਂ-ਤਿਵੇਂ ਨਵਾਬ ਦੇ ਪਿਸ਼ਾਬ ਦਾ ਬੰਨ੍ਹ ਟੁੱਟਦਾ ਗਿਆ। ਇਸ ਤਰ੍ਹਾਂ ਨਵਾਬ ਜੁੱਤੀਆਂ ਦੀ ਮਾਰ ਖਾਂਦਾ-ਖਾਂਦਾ ਮਰ ਗਿਆ।[੨੪]

ਭਾਈ ਸਾਹਿਬ ਜੀ ਦੀ ਖੋਪਰੀ ਉਤਾਰੇ ਜਾਣ ਤੋਂ ਬਾਅਦ ਵੀ ਉਹ ੨੨ ਦਿਨ ਜ਼ਿੰਦਾ ਰਹੇ ਅਤੇ ਬਾਣੀ ਦਾ ਜਾਪ ਕਰਦੇ ਰਹੇ। ਇਨ੍ਹਾਂ ਦਿਨਾਂ ਵਿਚ ਲਾਹੌਰ ਦਾ ਇਕ ਤਰਖਾਣ ਹਰ ਰੋਜ਼ ਆ ਕੇ ਹਲਦੀ ਆਦਿ ਦਾ ਲੇਪ ਬਣਾ ਕੇ ਭਾਈ ਸਾਹਿਬ ਦੇ ਸਿਰ 'ਤੇ ਬੰਨ੍ਹਦਾ ਰਿਹਾ। ਅਖੀਰ ਭਾਈ ਤਾਰੂ ਸਿੰਘ ਜੀ ੨੫ ਸਾਲ ਦੀ ਉਮਰ ਵਿਚ ੧ ਜੁਲਾਈ ਸੰਨ ੧੭੪੫ ਈ. ਨੂੰ ਸ਼ਹੀਦੀ ਪਾ ਗਏ।[੨੫] ਇਸ ਸਾਕੇ ਦੀ ਜ਼ਿਕਰ ਕਰਦਿਆ ਰਤਨ ਸਿੰਘ ਭੰਗੂ ਨੇ ਲਿਖਿਆ ਹੈ ਕਿ:

*ਠਾਰਾਂ ਸੈ ਊਪਰ ਦੁਇ ਸਾਲ, ਸਾਕਾ ਕੀਯੋ ਤਾਰੂ ਸਿੰਘ ਨਾਲ।*[੨੬]

ਇਸ ਪ੍ਰਕਾਰ ਭਾਈ ਤਾਰੂ ਸਿੰਘ ਜੀ ਦੀ ਖੋਪਰੀ ਉਤਾਰ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਗਿਆ। ਭਾਈ ਤਾਰੂ ਸਿੰਘ ਜੀ ਨੇ ਸਿੱਖੀ ਕੇਸਾਂ, ਸੁਆਸਾਂ ਨਾਲ ਨਿਭਾਈ। ਇਸ ਦਰਦਨਾਕ ਸਾਕੇ ਨੇ ਸਿੱਖੀ ਸਿਦਕ ਦਾ ਸੰਬੰਧ ਕੇਸਾਂ ਨਾਲ ਹੋਰ ਵੀ ਪੱਕੀ ਤਰ੍ਹਾਂ ਜੋੜ ਦਿੱਤਾ। ਕੇਸ ਸਾਡੇ ਸਿਦਕ ਦਾ, ਸਾਡੇ ਸਿਰੜ ਦਾ, ਸਾਡੀ ਇੱਜ਼ਤ-ਆਬਰੂ ਦਾ ਪ੍ਰਤੀਕ ਬਣ ਗਏ। ਖੋਪਰੀ ਉਤਰਵਾਉਣ ਵਾਲੇ ਇਸ ਸਿਦਕਵਾਨ ਸਿੱਖ ਦੀ ਦਰਦਨਾਕ ਯਾਦ ਪੰਥ ਨੇ ਸਦਾ ਸੰਭਾਲ ਕੇ ਆਪਣੀ ਅਰਦਾਸ ਵਿਚ ਜੋੜ ਲਈ। ੧੮ਵੀਂ ਸਦੀ ਦੇ ਮਹਾਨ ਗੁਰਸਿੱਖ ਭਾਈ ਤਾਰੂ ਸਿੰਘ ਜੀ ਨੇ ਸੰਸਾਰ ਭਰ ਵਿਚ ਸ਼ਹੀਦੀ ਦੀ ਵੱਖਰੀ ਤੇ ਅਨੋਖੀ ਮਿਸਾਲ ਕਾਇਮ ਕਰਦਿਆਂ ਸਿੱਖੀ ਦਾ ਜੋ ਪਰਚਮ ਲਹਿਰਾਇਆ, ਉਹ ਰਹਿੰਦੀ ਦੁਨੀਆਂ ਤਕ ਝੁੱਲਦਾ ਰਹੇਗਾ।

ਸਿੱਖੀ ਦੇ ਜਿਸ ਬੂਟੇ ਨੂੰ ਮੁਗ਼ਲ ਉਖਾੜ ਨਾ ਸਕੇ, ਅਬਦਾਲੀ ਢਾਹ ਨਾ ਸਕਿਆ, ਦੁਰਾਨੀ ਜਿਸ ਦੀ ਛਾਂ ਨੂੰ ਮੁਕਾ ਨਾ ਸਕਿਆ, ਸਗੋਂ ਇਹ ਬੂਟਾ ਦਿਨ-ਬ-ਦਿਨ ਵੱਧਦਾ ਹੀ ਗਿਆ, ਮੌਲਦਾ ਹੀ ਗਿਆ ਅਤੇ ਫੈਲਦਾ ਹੀ ਗਿਆ। ਅੱਜ ਇਸ ਬੂਟੇ ਦੀਆਂ ਫੁਟ ਰਹੀਆਂ ਕਰੂੰਬਲਾਂ, ਸਾਡੇ ਆਪਣੇ ਨੌਜਵਾਨ ਖੁਦ ਹੀ ਫੁਟਣੋਂ ਇਨਕਾਰੀ ਹਨ। ਅੱਜ ਸਮੇਂ ਦੀ ਇਹ ਪੁਰਜ਼ੋਰ ਮੰਗ ਹੈ ਕਿ ਅਸੀਂ ਸਿੱਖ ਕੌਮ ਦੇ ਨੌਜਵਾਨਾਂ ਨੂੰ ਸਿੱਖੀ ਦੇ ਲਈ ਦਿੱਤੀਆਂ ਗਈਆਂ ਸ਼ਹੀਦੀਆਂ ਤੋਂ ਜਾਣੂ ਕਰਵਾਈਏ ਅਤੇ ਸਿੱਖੀ ਦੀ ਅਨਮੋਲ ਦਾਤ ਕੇਸਾਂ ਦੇ ਮਹੱਤਵ ਬਾਰੇ ਦੱਸੀਏ ਤਾਂ ਜੋ ਸਿੱਖੀ ਦੀ ਇਸ ਅਨਮੋਲ ਦਾਤ ਨੂੰ ਨਾਈਆਂ ਦੇ ਖੋਖਿਆਂ 'ਤੇ ਰੁਲਣ ਤੋਂ ਬਚਾ ਸਕੀਏ। ਜਿਸ ਸਿੱਖੀ ਸਰੂਪ ਲਈ ਕੌਮ ਦੇ ਸਿੰਘ-ਸਿੰਘਣੀਆਂ ਨੇ ਸ਼ਹੀਦੀਆਂ ਦਿੱਤੀਆਂ ਹਨ, ਉਸ ਸਿੱਖੀ ਨੂੰ ਕਾਇਮ ਰੱਖਣਾ ਹੀ ਉਨ੍ਹਾਂ ਸ਼ਹੀਦਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਇਸ ਲਈ ਅਸੀਂ ਆਪ ਸਿੱਖੀ ਸਰੂਪ ਵਾਲੇ ਬਣ ਕੇ ਸਿੱਖੀ ਸਰੂਪ ਵਾਲੇ ਨੌਜਵਾਨ ਤਿਆਰ ਕਰੀਏ ਜਿਨ੍ਹਾਂ ਬਾਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ:

*ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਿਤ ਕਈ ਹਜਾਰ।*

## ਹਵਾਲੇ :

੧. ਡਾ. ਜੋਧ ਸਿੰਘ (ਮੁੱਖ ਸੰਪਾਦਕ), *ਸਿੱਖ ਧਰਮ ਵਿਸ਼ਵਕੋਸ਼,* ਸੈਂਚੀ ਪਹਿਲੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੩, ਪੰਨਾ ੫੯੩

੨. ਡਾ. ਰਤਨ ਸਿੰਘ ਜੱਗੀ, *ਗੁਰੂ ਗ੍ਰੰਥ ਵਿਸ਼ਵਕੋਸ਼,* ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨ ਪੰਨਾ ੧੩੦

੩. *ਸ਼ਬਦਾਰਥ,* ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੦੨, ਪੰਨਾ ੫੭੯

੪. ਲਾਲ ਸਿੰਘ ਐਮ.ਏ, ਨਰੈਣ ਸਿੰਘ ਐਮ.ਏ, *ਸ੍ਰੀ ਨਨਕਾਣਾ ਸਾਹਿਬ ਦਾ ਸ਼ਹੀਦੀ ਸਾਕਾ,* ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ, ੧੯੮੧, ਪੰਨਾ ੫

੫. *ਸ਼ਬਦਾਰਥ,* ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੦੨, ਪੰਨਾ ੧੦੦੦

੬. ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾਦਕ), ਰਤਨ ਸਿੰਘ ਭੰਗੂ ਕ੍ਰਿਤ, *ਸ੍ਰੀ ਗੁਰੂ ਪੰਥ ਪ੍ਰਕਾਸ਼,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੪, ਪੰਨਾ ੨੮

੭. *ਸ਼ਬਦਾਰਥ,* ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੦੨, ਪੰਨਾ ੧੧੦੨

੮. ਜਸਵੰਤ ਸਿੰਘ ਨੇਕੀ, *ਅਰਦਾਸ- ਦਰਸ਼ਨ ਰੂਪ ਅਭਿਆਸ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੦੫, ਪੰਨਾ ੧੪੩-੧੪੪

੯. ਸਿਮਰਜੀਤ ਸਿੰਘ, *ਸ਼ਹੀਦ ਭਾਈ ਤਾਰੂ ਸਿੰਘ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੨੦, ਪੰਨਾ ੩-੪

੧੦. ਸਿਮਰਜੀਤ ਸਿੰਘ, *ਸ਼ਹੀਦ ਭਾਈ ਤਾਰੂ ਸਿੰਘ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੨੦, ਪੰਨਾ ੩-੪

੧੧. ਭਾਈ ਵੀਰ ਸਿੰਘ (ਸੰਪਾਦਕ), ਰਤਨ ਸਿੰਘ ਭੰਗੂ ਕ੍ਰਿਤ, *ਪ੍ਰਾਚੀਨ ਪੰਥ ਪ੍ਰਕਾਸ਼,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੮, ਪੰਨਾ ੨੧੪

੧੨. ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥

*ਸ਼ਬਦਾਰਥ,* ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੦੨, ਪੰਨਾ ੧੪੨੬

੧੩. ਜਿਮ ਜਿਮ ਸਿੰਘ ਕੋ ਤੁਰਕ ਸਤਾਵੈਂ,

ਤਿਮ ਤਿਮ ਮੁਖ ਸਿੰਘ ਲਾਲੀ ਆਵੈ।

ਡਾ. ਜੀਤ ਸਿੰਘ ਸੀਤਲ (ਸੰਪਾਦਕ), ਭਾਈ ਰਤਨ ਸਿੰਘ ਭੰਗੂ ਕ੍ਰਿਤ, *ਸ੍ਰੀ ਗੁਰ ਪੰਥ ਪ੍ਰਕਾਸ਼,* ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ, ੨੦੦੫, ਪੰਨਾ ੩੬੭

੧੪. ਤੁਮ ਕੋ ਦੇ ਕੇ ਜੋ ਰਹਿ ਜਾਇ। ਸੋ ਹਮ ਅਪਨੇ ਪੇਟਨ ਪਾਇੰ।

ਅਪਨੋ ਤਨ ਪੇਟ ਰਖ ਕੈ ਊਣੀ। ਦੇਤ ਔਰ ਕੋ ਚਬਣ ਚਬੂਣੀ।

ਉਹੀ, ਪੰਨੇ ੩੬੯-੭੦
੧੫. ਫਿਰ ਨਵਾਬ ਨੇ ਲੋਭ ਦਿਖਾਯੋ, ਕਹਯੋ ਜਗੀਰ ਲੇਹੁ ਮਨ ਭਾਯੋ ॥
ਬੇਟੀ ਮੁਗਲ ਪਠਾਨਨ ਕੇਰੀ, ਲੇਹੁ ਤੁਰਕ ਬਨਿ ਅਬਿ ਬਿਨ ਦੇਰੀ ॥
ਗਿਆਨੀ ਕਿਰਪਾਲ ਸਿੰਘ (ਸੰਪਾਦਕ), ਗਿਆਨੀ ਗਿਆਨ ਸਿੰਘ ਕ੍ਰਿਤ, *ਸ੍ਰੀ ਗੁਰੂ ਪੰਥ ਪ੍ਰਕਾਸ਼,* ਭਾਈ ਚਤਰ ਸਿੰਘ ਜੀਵਨ ਸਿੰਘ, ਅੰਮ੍ਰਿਤਸਰ, ੧੯੭੦, ਪੰਨਾ ੨੨੬੧
੧੬. ਸਿਮਰਜੀਤ ਸਿੰਘ, *ਸ਼ਹੀਦ ਭਾਈ ਤਾਰੂ ਸਿੰਘ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੨੦, ਪੰਨਾ ੧੧
੧੭. ਸਿਖ ਨੇ ਗੁਰ ਕਾ ਕਰਯੋ ਧਿਆਨ।
ਹੇ ਗੁਰ ਕੇਸ ਸੀਸ ਸੰਗ ਜਾਨ।
ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੦, ਪੰਨਾ ੭੫੩
੧੮. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖਾਲਸਾ,* ਭਾਗ ਦੂਜਾ, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੨੦੦੩, ਪੰਨਾ ੧੪੨
੧੯. ਤਬ ਨਵਾਬ ਬਹੁ ਕ੍ਰੋਧਿਹਿ ਭਰਾ, ਸੋਉ ਹੁਕਮ ਉਨ ਮੋਚਿਅਨ ਕਰਾ।
ਇਸ ਕੀ ਖੋਪਰੀ ਸਾਥੇ ਬਾਲ, ਕਾਟ ਉਤਾਰੋ ਰੰਬੀ ਨਾਲ।
ਭਾਈ ਵੀਰ ਸਿੰਘ (ਸੰਪਾਦਕ), ਰਤਨ ਸਿੰਘ ਭੰਗੂ ਕ੍ਰਿਤ, *ਪ੍ਰਾਚੀਨ ਪੰਥ ਪ੍ਰਕਾਸ਼,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੮, ਪੰਨਾ ੨੩੧
੨੦. ਕਟਿਓ ਅਰਧ ਸਿਰ ਖਾਲ ਲਹਾਈ। ਸਿੰਘ ਨੇ ਮੁਹੋਂ ਸੀ ਨ ਕੜਾਈ।
ਗਿਆਨੀ ਗਿਆਨ ਸਿੰਘ, *ਪੰਥ ਪ੍ਰਕਾਸ਼,* ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੦, ਪੰਨਾ ੭੫੪
੨੧. ਪ੍ਰੋ. ਪਿਆਰਾ ਸਿੰਘ ਪਦਮ (ਸੰਪਾਦਕ), ਭਾਈ ਕੇਸਰ ਸਿੰਘ ਛਿੱਬਰ ਕ੍ਰਿਤ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ,* ਸਿੰਘ ਬ੍ਰਦਰਜ਼, ਅਮ੍ਰਿਤਸਰ, ੨੦੦੫, ਪੰਨਾ ੨੨੪
੨੨. ਸਿਮਰਜੀਤ ਸਿੰਘ, *ਸ਼ਹੀਦ ਭਾਈ ਤਾਰੂ ਸਿੰਘ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੨੦, ਪੰਨਾ ੧੩
੨੩. *ਗੁਰਦੁਆਰਾ ਗਜ਼ਟ,* ਜੁਲਾਈ ੨੦੧੮, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਪੰਨਾ ੧੫
੨੪. ਠਾਰਾਂ ਸੈ ਦੁਇ ਸਾਲ ਪਰ ਬੀਤੇ ਬਿਕਰਮਾਇ।
ਤਾਰੂ ਸਿੰਘ ਤਬ ਲੈ ਤੁਰਯੋ ਜੁਤ ਜੁ ਤਿਹ ਸਿਰ ਲਾਇ।
ਡਾ.ਜੀਤ ਸਿੰਘ ਸੀਤਲ (ਸੰਪਾਦਕ), ਭਾਈ ਰਤਨ ਸਿੰਘ ਭੰਗੂ ਕ੍ਰਿਤ, *ਸ੍ਰੀ ਗੁਰ ਪੰਥ ਪ੍ਰਕਾਸ਼,* ਸਿੱਖ ਇਤਿਹਾਸ ਰੀਸਰਚ ਬੋਰਡ, ਅੰਮ੍ਰਿਤਸਰ, ੨੦੦੫, ਪੰਨਾ ੩੮੩
੨੫. ਸਿਮਰਜੀਤ ਸਿੰਘ, *ਸ਼ਹੀਦ ਭਾਈ ਤਾਰੂ ਸਿੰਘ,* ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੨੦੨੦, ਪੰਨਾ ੧੩
੨੬. ਭਾਈ ਵੀਰ ਸਿੰਘ (ਸੰਪਾਦਕ), ਰਤਨ ਸਿੰਘ ਭੰਗੂ ਕ੍ਰਿਤ, *ਪ੍ਰਾਚੀਨ ਪੰਥ ਪ੍ਰਕਾਸ਼,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੮, ਪੰਨਾ ੨੩੨ ■

# ਨਸ਼ੇ ਨਿਗਲ ਗਏ ਪੰਜਾਬ ਨੂੰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਕੋਈ ਸਮਾਂ ਸੀ ਜਦੋਂ ਕੁਦਰਤੀ ਸੋਮਿਆਂ, ਸਾਧਨਾਂ, ਅਮੀਰ ਵਿਰਸੇ, ਵਿੱਦਿਆ ਦਾ ਗੜ੍ਹ (ਟੈਕਸਲਾ ਅਤੇ ਨਾਲੰਦਾ ਯੂਨੀਵਰਸਿਟੀਆਂ) ਅਤੇ ਸਦਾਚਾਰ ਦਾ ਅਸੀਮ ਖਜ਼ਾਨਾ ਇਤਿਆਦਿ ਗੁਣਾਂ ਕਰਕੇ ਭਾਰਤ ਨੂੰ 'ਸੋਨੇ ਦੀ ਚਿੜੀ' ਕਿਹਾ ਜਾਂਦਾ ਸੀ। ਭਾਰਤ ਦਾ ਦਿਲ ਹੈ 'ਪੰਜਾਬ'। ਜਿਸ ਤਰ੍ਹਾਂ ਦਿਲ ਦੀ ਧੜਕਣ ਰੁਕਣ ਨਾਲ ਸਰੀਰ ਮੁਰਦਾ ਹੋ ਜਾਂਦਾ ਹੈ ਇਸੇ ਤਰ੍ਹਾਂ ਪੰਜਾਬ ਜਿੱਤਿਆ ਗਿਆ ਤਾਂ ਸਾਰਾ ਦੇਸ਼ ਹੀ ਜਿੱਤਿਆ ਗਿਆ। ਪੰਜਾਬ ਗ਼ੁਲਾਮ ਹੈ ਤਾਂ ਦੇਸ਼ ਗ਼ੁਲਾਮ ਹੈ। ਪੰਜਾਬ ਅਜ਼ਾਦ ਹੈ ਤਾਂ ਦੇਸ਼ ਅਜ਼ਾਦ ਹੈ। ਪੰਜਾਬ ਮਜ਼ਬੂਤ ਹੈ ਤਾਂ ਦੇਸ਼ ਵੀ ਮਜ਼ਬੂਤ ਹੈ। ਪੰਜਾਬ ਖੁਸ਼ਹਾਲ ਹੈ ਤਾਂ ਦੇਸ਼ ਵੀ ਖੁਸ਼ਹਾਲ ਹੈ। ਪੰਜਾਬ ਗੁਰੂਆਂ, ਪੀਰਾਂ, ਸੂਫ਼ੀ ਫਕੀਰਾਂ, ਭਗਤਾਂ, ਸੂਰਬੀਰ ਸੰਗਰਾਮੀ ਯੋਧਿਆਂ ਅਤੇ ਪੰਜਾਂ ਦਰਿਆਵਾਂ ਦੀ ਧਰਤੀ ਹੈ, ਜਿਸ ਦਾ ਕਣ ਕਣ ਸਤਿਗੁਰਾਂ ਦੀ ਚਰਨ ਛੋਹ ਨਾਲ ਪਵਿੱਤਰ ਹੋਇਆ ਹੈ। ਪੰਜਾਬ ਦੀ ਧਰਤੀ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਮਹਾਨ ਸਿੰਘਾਂ-ਸਿੰਘਣੀਆਂ, ਮਰਜੀਵੜਿਆਂ ਦੇ ਪਵਿੱਤਰ ਖ਼ੂਨ ਨਾਲ ਸਿੰਜੀ ਜਾਣ ਕਾਰਨ ਮਹਾਨ ਹੋਈ ਹੈ। ਪੰਜਾਬ ਭਾਰਤ ਦੀ ਅਣਖ, ਗੌਰਵ ਅਤੇ ਗੈਰਤ ਦਾ ਚਿੰਨ੍ਹ ਹੈ। ਪੰਜਾਬ ਦੀ ਧਰਤੀ ਉੱਤੇ ਵੇਦਾਂ ਦੀ ਰਚਨਾ ਕੀਤੀ ਗਈ ਅਤੇ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕਰ ਕੇ ਪੰਜਾਬ ਦੀ ਧਰਤੀ ਨੂੰ ਅਧਿਆਤਮਕਤਾ ਵਿਚ ਰੰਗੀਜ ਦਿੱਤਾ। ਸੰਤ-ਸਿਪਾਹੀ ਖਾਲਸਾ ਪੰਥ ਦੀ ਸਿਰਜਣਾ ਕਰ ਕੇ ਦਸਮੇਸ਼ ਜੀ ਨੇ ਪੰਜਾਬ ਨੂੰ ਹਮੇਸ਼ਾਂ ਲਈ ਭਾਰਤ ਦੀ ਖੜਗਭੁਜਾ ਅਤੇ ਸਦਾਚਾਰ ਦਾ ਪੰਘੂੜਾ ਬਣਾ ਦਿੱਤਾ। ਪੰਜਾਬ ਦੀ ਖੁਸ਼ਦਿਲੀ ਅਤੇ ਖੁੱਲ੍ਹਦਿਲੀ, ਮਹਿਮਾਨ ਨਿਵਾਜ਼ੀ, ਮਹਾਨ ਸੱਭਿਆਚਾਰ, ਸੁੰਦਰਤਾ ਅਤੇ ਸਰੀਰਕ ਸੁਡੌਲਤਾ ਤੇ ਸ਼ਕਤੀ ਸਾਰੇ ਜਹਾਨ ਵਿਚ ਮੰਨੀ ਹੋਈ ਹੈ। ਪ੍ਰੋ. ਪੂਰਨ ਸਿੰਘ ਨੇ ਠੀਕ ਹੀ ਕਿਹਾ ਹੈ :-

*ਪੰਜਾਬ ਹਿੰਦੂ ਨ ਮੁਸਲਮਾਨ, ਪੰਜਾਬ ਜੀਂਦਾ ਗੁਰਾਂ ਦੇ ਨਾਂ 'ਤੇ।*

ਪ੍ਰੋ. ਪੂਰਨ ਸਿੰਘ ਨੂੰ ਤਾਂ ਪੰਜਾਬ ਦੇ ਦਰਿਆ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਜਾਪ ਕਰਦੇ ਮਹਿਸੂਸ ਹੁੰਦੇ ਹਨ। ਪ੍ਰੋ. ਪੂਰਨ ਸਿੰਘ ਲਿਖਦੇ ਹਨ:-

*ਰਾਵੀ ਸੋਹਣੀ ਪਈ ਵਗਦੀ ਮੈਨੂੰ ਸਤਿਲੁਜ ਪਿਆਰਾ ਹੈ।*
*ਮੈਨੂੰ ਬਿਆਸ ਪਈ ਖਿੱਚਦੀ ਮੈਨੂੰ ਝਨਾਂ ਵਾਜਾਂ ਮਾਰਦਾ।*
*ਮੈਨੂੰ ਜੇਹਲਮ ਪਿਆਰਦਾ।*

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮੦੫੧੦੦*

*ਅਟਕ ਦੀਆਂ ਲਹਿਰਾਂ ਦੀ ਠਾਠ ਮੇਰੇ ਬੂਹੇ 'ਤੇ ਵੱਜਦੀ।*

ਪ੍ਰੋ. ਪੂਰਨ ਸਿੰਘ ਇਉਂ ਵੀ ਲਿਖਦੇ ਹਨ, "ਸਾਰੇ ਜਪੁ ਸਾਹਿਬ ਗਾਉਂਦੇ ਠੰਢੇ ਤੇ ਠਾਰਦੇ ਪਿਆਰਦੇ।"

ਪੰਜਾਬੀ ਸੁਭਾਅ ਬਾਰੇ ਕਵੀ ਨੇ ਲਿਖਿਆ ਹੈ, "ਇਹ ਗੱਭਰੂ ਪੰਜਾਬ ਦੇ, ਪਿਆਰ ਨਾਲ ਇਹ ਕਰਨ ਗ਼ੁਲਾਮੀ, ਟੈਂ ਨਾ ਕਿਸੇ ਦੀ ਸਹਾਰਦੇ।"

ਮੇਲਿਆਂ ਵਿਚ ਮਸਤ ਹੋਣ ਵਾਲੇ ਪੰਜਾਬੀ ਗੱਭਰੂ ਬਾਰੇ ਠੀਕ ਹੀ ਲਿਖਿਆ ਹੈ, "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।" ਪੰਜਾਬੀ ਗੱਭਰੂ ਦੀ ਨਿਰਭੈਤਾ, ਨਿਡਰਤਾ ਅਤੇ ਦਲੇਰੀ ਬਾਰੇ ਪ੍ਰੋ. ਪੂਰਨ ਸਿੰਘ ਨੇ ਇਉਂ ਵੀ ਲਿਖਿਆ ਹੈ:-

*ਮੌਤ ਨੂੰ ਇਹ ਕਰਨ ਮਖੌਲਾਂ ਡਾਂਗਾਂ ਕੱਢ ਮੋਢੇ ਤੋਂ ਉਲਾਰਦੇ।*

ਮਜ਼ਬੂਤ ਜੁੱਸੇ ਵਾਲੇ ਜੁਆਨਾਂ ਅਤੇ ਮੁਟਿਆਰਾਂ ਦਾ ਦੇਸ਼ ਪੰਜਾਬ! ਮਹਾਨ ਕਹਾਉਣ ਵਾਲੇ ਸਿਕੰਦਰ ਦੀ ਈਨ ਨਾ ਮੰਨਣ ਵਾਲਾ ਅਤੇ ਬਾਬਰ ਵਰਗੇ ਜ਼ਾਬਰ ਨੂੰ ਲਲਕਾਰਨ ਵਾਲਾ ਪੰਜਾਬ! ਦੱਰਾ ਖ਼ੈਬਰ, ਕਾਬਲ ਕੰਧਾਰ, ਲੇਹ ਲੱਦਾਖ, ਤਿੱਬਤ ਅਤੇ ਚੀਨ ਦੀਆਂ ਸਰਹੱਦਾਂ ਤੀਕ ਅਤੇ ਜਮਰੌਦ ਦੇ ਕਿਲ੍ਹੇ ਉੱਤੇ ਖਾਲਸਈ ਪਰਚਮ ਲਹਿਰਾਉਣ ਵਾਲਾ ਦੇਸ਼ ਪੰਜਾਬ! ਇੱਥੋਂ ਦੇ ਫੌਜੀ ਗੱਭਰੂ ਦੇ ਆਪਣੇ ਦੇਸ਼ ਪੰਜਾਬ ਪ੍ਰਤੀ ਜਜ਼ਬਾਤ ਨੂੰ ਪ੍ਰੋ. ਮੋਹਨ ਸਿੰਘ ਨੇ ਇਉਂ ਬਿਆਨ ਕੀਤਾ ਹੈ:-

*ਵਾਗਾਂ ਛੱਡਦੇ ਹੰਝੂਆਂ ਵਾਲੀਏ ਨੀ, ਪੈਰ ਧਰਨ ਦੇ ਮੈਨੂੰ ਰਕਾਬ ਉਤੇ।*
*ਮੇਰੇ ਦੇਸ਼ ਤੇ ਬਣੀ ਹੈ ਭੀੜ ਭਾਰੀ ਵੈਰੀ ਟੁੱਟ ਪਏ ਨੇ ਸੋਹਣੇ ਪੰਜਾਬ ਉਤੇ।*
*ਸਰੂ ਵਰਗੀ ਜੁਆਨੀ ਕੀ ਫੁਕਣੀਏ ਭੂੰਡ ਬਹਿ ਗਿਆ ਜੇ ਫੁੱਲ ਗੁਲਾਬ ਉਤੇ।*

ਧਰਮ, ਗੌਰਵ, ਗੈਰਤ, ਨੈਤਿਕਤਾ, ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਰੱਬੀ ਏਕਤਾ, ਹੱਕ ਅਤੇ ਸੱਚ ਲਈ ਚਰਖੜੀਆਂ ਉੱਤੇ ਚੜ੍ਹਨ, ਬੰਦ ਬੰਦ ਕਟਵਾਉਣ, ਆਰਿਆਂ ਨਾਲ ਚੀਰੇ ਜਾਣ, ਖੋਪਰੀਆਂ ਲੁਹਾਉਣ, ਮਾਸੂਮ ਸੀਰਖੋਰ ਬੱਚਿਆਂ ਦੇ ਟੁੱਕੜੇ-ਟੁੱਕੜੇ ਕਰਵਾ ਕੇ ਝੋਲੀਆਂ ਵਿਚ ਪਵਾਉਣ ਵਾਲਾ ਅਤੇ ਅਕਾਲ ਪੁਰਖ ਦੇ ਭਾਣੇ ਵਿਚ ਵਿਚਰਨ ਵਾਲਾ "ਤੱਤੀ ਤਵੀ ਉਤੇ ਬੈਠ", "*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ*" ਦੇ ਸੱਚ ਨੂੰ ਪ੍ਰਗਟ ਕਰਨ ਅਤੇ ਦੇਸ਼ ਤੇ ਦੁਨੀਆ ਵਿਚ "*ਤਪਤਿ ਮਾਹਿ ਠਾਢਿ ਵਰਤਾਈ*" ਦੇ ਸੱਚ ਨੂੰ ਉਜਾਗਰ ਕਰਨ ਵਾਲਾ ਪੰਜਾਬ! ਅਜੀਬ, ਅਸਚਰਜ, ਅਮੀਰ, ਮਹਾਨ, ਵਿਲੱਖਣ ਅਤੇ ਗੌਰਵਮਈ ਵਿਰਸੇ ਦਾ ਵਾਰਸ ਪੰਜਾਬ! ਖੇਡ ਦੇ ਮੈਦਾਨ ਤੋਂ ਮੈਦਾਨ-ਏ-ਜੰਗ, ਵਿੱਦਿਆ ਦੇ ਖੇਤਰ ਤੋਂ ਅਨਾਜ ਦੇ ਭੰਡਾਰ ਭਰਨ ਤੀਕ ਮੱਲਾਂ ਮਾਰਨ ਵਾਲਾ ਦੇਸ਼ ਹੈ ਪੰਜਾਬ!

ਅੱਜ ਪੰਜਾਬ ਨੂੰ ਨਜ਼ਰ ਲੱਗ ਗਈ ਜਾਪਦੀ ਹੈ। ਪੰਜਾਬ ਨੂੰ ਅੰਦਰੂਨੀ ਅਤੇ ਬਾਹਰੀ ਦੁਸ਼ਮਣਾਂ ਨੇ ਬੁਰੀ ਤਰ੍ਹਾਂ ਘੇਰ ਲਿਆ ਹੈ। ਪੰਜਾਬ ਨੂੰ ਸਰੀਰਕ ਅਤੇ ਆਤਮਿਕ ਤੌਰ ਉੱਤੇ ਗ਼ੁਲਾਮ ਬਣਾ ਲਿਆ ਗਿਆ ਹੈ। ਅਸੀਂ ਪੰਜਾਬੀ ਖ਼ੁਦ ਵੀ ਇਸ ਅਧੋਗਤੀ ਲਈ ਕਸੂਰਵਾਰ ਹਾਂ। ਅਫ਼ਸੋਸ! ਬੇਹੱਦ ਅਫ਼ਸੋਸ!! ਪੰਜਾਬ ਕਰਜੇ ਅਤੇ ਨਸ਼ਿਆਂ ਦੇ

ਬੋਝ ਥੱਲੇ ਦੱਬਿਆ ਗਿਆ ਹੈ। ਵੱਡੇ-ਵੱਡੇ ਦਰਿੰਦਿਆਂ ਨੂੰ "ਨੱਕੀਂ ਚਣੇ ਚਬਾਉਣ ਵਾਲਾ" ਪੰਜਾਬੀ ਗੱਭਰੂ ਹੁਣ ਆਤਮ-ਹੱਤਿਆਵਾਂ ਕਰ ਰਿਹਾ ਹੈ। ਅਸੀਂ ਅਵੇਸਲੇ ਹਾਂ। ਦੁਸ਼ਮਣ ਸ਼ਕਤੀਆਂ ਅਤੇ ਉਨ੍ਹਾਂ ਦੀਆਂ ਸਾਜ਼ਿਸ਼ਾਂ ਵਿਰੁੱਧ ਲੜਨ ਦੀ ਥਾਂ ਅਸੀਂ ਆਪਸ ਵਿਚ ਉਲਝ ਕੇ ਆਪਣੀ ਸ਼ਕਤੀ, ਮਾਣ-ਸਨਮਾਣ, ਮਹਾਨ ਵਿਰਾਸਤ, ਅਦੁੱਤੀ ਇਤਿਹਾਸ, ਸ਼ਾਨਾਂਮੱਤੀਆਂ ਪਰੰਪਰਾਵਾਂ, ਰਵਾਇਤਾਂ, ਗੌਰਵ ਅਤੇ ਗੈਰਤ ਨਸ਼ਟ ਕਰ ਰਹੇ ਹਾਂ। ਕਿਸੇ ਸ਼ਾਇਰ ਦਾ ਇਹ ਸ਼ੇਅਰ ਸਾਡੇ ਉੱਤੇ ਠੀਕ ਹੀ ਢੁੱਕਦਾ ਹੈ, "ਦਿਲ ਕੇ ਫਫੋਲੇ ਜਲ ਉਠੇ ਸੀਨੇ ਕੇ ਦਾਗ਼ ਸੇ। ਇਸ ਘਰ ਕੋ ਆਗ ਲਗ ਗਈ ਘਰ ਕੇ ਚਰਾਗ ਸੇ।"

ਪ੍ਰੋ. ਮੋਹਨ ਸਿੰਘ ਨੇ ਅਜਿਹੇ ਹਾਲਾਤ ਨੂੰ ਆਪਣੇ ਸੰਵੇਦਨਸ਼ੀਲ ਸ਼ਬਦਾਂ ਵਿਚ ਇਉਂ ਬਿਆਨਿਆ ਹੈ:-

*ਦਸ ਨਾਂ, ਇਹ ਕੀ ਹੋਇਆ? ਕਿਸ ਲਈ ਸਭ ਕੁਝ ਖੋਇਆ?*
*ਦਵਾਈ ਖਾ ਮਰੀਜ਼ ਹੀ ਮੋਇਆ। ਸਾਡੇ ਹੱਥ ਕੀ ਆਇਆ?*

੧੯੪੭ ਈ. ਦੀ ਵੰਡ ਨੇ ਪੰਜਾਬ ਦੋਖੀ ਸ਼ਕਤੀਆਂ, ਧਾਰਮਿਕ ਬੁਰਕੇ ਓੜ ਕੇ ਵਿਚਰ ਰਹੇ ਅਧਰਮੀਆਂ, ਕੱਟੜਪੰਥੀਆਂ ਨੇ ਆਪਣੀ ਸੌੜੀ ਰਾਜਨੀਤਕ ਖੇਡ ਰਾਹੀਂ, ਡੂੰਘੀ ਸਾਜ਼ਿਸ਼ ਅਧੀਨ ਮਹਾਨ ਪੰਜਾਬ ਦੇ ਸੀਨੇ ਨੂੰ ਚੀਰ ਕੇ ਦੋਫਾੜ ਕਰ ਦਿੱਤਾ। ਪੰਜਾਬ ਦੀ ਵੰਡ ਦਰ ਵੰਡ ਹੋਈ। ਪੰਜਾਬ ਵਾਰ-ਵਾਰ ਛਾਂਗਿਆ ਗਿਆ; ਵਾਰ-ਵਾਰ ਲਹੂ-ਲੁਹਾਨ ਹੋਇਆ! ਘਰੋਂ ਬੇਘਰ ਹੋਇਆ ਪੰਜਾਬ! ਸ਼ਾਹਾਂ ਤੋਂ ਫ਼ਕੀਰ ਬਣ ਗਏ ਪੰਜਾਬੀ। ਸਰਦਾਰਾਂ ਤੋਂ ਰਿਫੀਊਜੀ ਬਣੇ ਪੰਜਾਬੀ। ਹੁਣ ਇਹ ਉਹ ਮਹਾਨ ਪੰਜਾਬ ਨਹੀਂ ਰਿਹਾ, ਸਗੋਂ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਬਣ ਗਿਆ। ਉਪਰੰਤ ਪੂਰਬੀ ਪੰਜਾਬ ਦੇ ਕੁਦਰਤੀ ਸੋਮੇ, ਦਰਿਆਵਾਂ ਦਾ ਪਾਣੀ, ਰਾਜਧਾਨੀ, ਪੰਜਾਬੀ ਬੋਲਦੇ ਇਲਾਕੇ ਖੋਹ ਲਏ ਗਏ। ਅਨੇਕਾਂ ਹੱਥਕੰਡੇ ਵਰਤ ਕੇ ਪੰਜਾਬ ਨੂੰ ਤਬਾਹ ਕਰਨ ਦੀਆਂ ਕੋਸ਼ਿਸ਼ਾਂ ਹੋਈਆਂ ਜੋ ਕਿ ਅੱਜ ਵੀ ਜਾਰੀ ਹਨ। ਪੰਜਾਬ ਵਿਚ ਬੇਰੁਜ਼ਗਾਰੀ ਫੈਲਾ ਕੇ, ਨਸ਼ਿਆਂ ਦੇ ਦਰਿਆ ਵਹਾ ਕੇ, ਪੰਜਾਬ ਦੀ ਆਰਥਿਕ ਲੁੱਟ ਕਰ ਕੇ, ਅਮੀਰ ਪੰਜਾਬ ਨੂੰ ਦੇਸ਼ ਦੇ ਗਰੀਬ ਸੂਬਿਆਂ ਨਾਲ ਖੜਾ ਕਰ ਦਿੱਤਾ ਗਿਆ। ਇਹ ਪੰਜਾਬੀਆਂ ਨੂੰ ਭਾਰਤ ਦੀ ਅਜ਼ਾਦੀ ਵਿਚ ਸਭ ਤੋਂ ਵੱਧ (੮੦%) ਕੁਰਬਾਨੀਆਂ ਕਰਨ, ਦੇਸ਼ ਦੇ ਅੰਨ ਭੰਡਾਰ ਨੂੰ ਪ੍ਰਫੁਲਿਤ ਕਰਨ, ਦੇਸ਼ ਦੀਆਂ ਸਰਹੱਦਾਂ ਦੀ ਖੜਗਭੁਜਾ ਬਣ ਕੇ ਰਾਖੀ ਕਰਨ ਆਦਿ ਦੀ ਸਜ਼ਾ ਦਿੱਤੀ ਗਈ।

੧੯੭੫ ਈ. ਦੀ ਐਮਰਜੈਂਸੀ ਵਿਰੁੱਧ ਸੰਘਰਸ਼ ਕਰ ਕੇ ਦੇਸ਼ ਨੂੰ ਦੂਜੀ ਵਾਰ ਅਜ਼ਾਦੀ ਦਿਵਾਉਣ ਦੀ ਸਜ਼ਾ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸੀਨੇ ਵਿਚ ਗੋਲੀਆਂ, ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ ਢੇਰੀ ਕਰਨ, ੧੫ ਸਾਲ ਪੰਜਾਬ ਵਿਚ ਸਰਕਾਰ ਵੱਲੋਂ ਖ਼ੂਨ ਦੀ ਹੋਲੀ ਖੇਡਣ ਦੇ ਰੂਪ ਵਿਚ ਦਿੱਤੀ ਗਈ।

ਪੰਜਾਬ ਦੇ ਗੱਭਰੂਆਂ ਨੇ ਖ਼ੂਨ ਪਸੀਨੇ ਦੀ ਮਿਹਨਤ ਨਾਲ ਹਰਾ ਇਨਕਲਾਬ

ਲਿਆਂਦਾ ਅਤੇ ਫਿਰ ਚਿੱਟਾ ਇਨਕਲਾਬ ਲਿਆਂਦਾ, ਜਿਸ ਨਾਲ ਪੀ.ਐਲ.-੪੮੦ ਸਮਝੌਤੇ ਅਧੀਨ ਸੂਰਾਂ ਦੇ ਖਾਣ ਵਾਲੀ ਮੈਕਸੀਕਨ ਕਣਕ ਜੋ ਅਸੀਂ ਮਜਬੂਰੀ ਵੱਸ ਖਾਂਦੇ ਰਹੇ, ਆਉਣੋਂ ਬੰਦ ਹੋਈ। ਦੇਸ਼ ਵਿਚ ਲੋੜ ਨਾਲੋਂ ਵੱਧ ਅੰਨ ਭੰਡਾਰ ਪੈਦਾ ਕਰ ਦਿੱਤਾ। ਪੰਜਾਬੀਆਂ ਵੱਲੋਂ ਕੀਤੇ ਗਏ ਹਰੇਕ ਨੇਕ ਅਤੇ ਚੰਗੇ ਕੰਮ ਲਈ ਸਜ਼ਾ ਹੀ ਦਿੱਤੀ ਜਾਂਦੀ ਰਹੀ ਹੈ। ਬਸ, ਸਾਜ਼ਿਸ਼-ਦਰ-ਸਾਜ਼ਿਸ਼ ਸ਼ੁਰੂ ਹੋ ਗਈ। ਪੰਜਾਬ ਦੇ ਕਿਸਾਨ ਨੂੰ ਤਬਾਹ ਕਰਨ ਲਈ ਸਕੀਮਾਂ ਘੜੀਆਂ ਅਤੇ ਲਾਗੂ ਕਰਨੀਆਂ ਸ਼ੁਰੂ ਹੋ ਗਈਆਂ। ਹਰ ਤਰ੍ਹਾਂ ਦਾ ਵਿਤਕਰਾ ਸ਼ੁਰੂ ਹੋ ਗਿਆ। ਇਤਿਹਾਸ ਗਵਾਹ ਹੈ ਕਿ ਪੰਜਾਬ ਨੂੰ ਕਦੇ ਵੀ ਕਿਸੇ ਨੇ ਆਪਣੇ ਬਾਹੂਬਲ ਨਾਲ ਨਹੀਂ ਦਬਾਇਆ। ਹਾਂ, ਸਾਜ਼ਿਸ਼ਾਂ ਰਾਹੀਂ ਗ਼ੁਲਾਮ ਜ਼ਰੂਰ ਕੀਤਾ। ਅੱਜ ਵੀ ਅਜਿਹਾ ਹੀ ਹੋ ਰਿਹਾ ਹੈ। ਪੰਜਾਬ ਦੀ ਜੁਆਨੀ ਨੂੰ ਤਬਾਹ ਕਰਨ ਲਈ ਬੇਰੁਜ਼ਗਾਰੀ ਅਤੇ ਨਸ਼ਿਆਂ ਦਾ ਦਰਿਆ ਵਹਾ ਦਿੱਤਾ ਗਿਆ ਹੈ। ਹਰੇ ਇਨਕਲਾਬ ਨੇ ਵੀ ਆਪਣਾ ਯੋਗਦਾਨ ਪਾਇਆ। ਮਾਇਕ ਖੁਸ਼ਹਾਲੀ ਨਾਲ *ਦੁਖ ਦਾਰੂ ਸੁਖ ਰੋਗੁ ਭਇਆ* ਤਥਾ *ਸੁਖਹੁ ਉਠੇ ਰੋਗ ਪਾਪ ਕਮਾਇਆ॥* ਦਾ ਸੱਚ ਪ੍ਰਗਟ ਹੋ ਗਿਆ। ਨੌਜਵਾਨ ਐਸ਼ਪ੍ਰਸਤੀ ਵਿਚ ਪੈ ਗਏ; ਕਿਰਤ ਛੱਡ ਗਏ। *ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ* ਦਾ ਜੀਵਨ ਬਣ ਗਿਆ। ਸਾਡਾ ਹਾਲ ਪੱਛਮੀ ਪ੍ਰਭਾਵ ਹੇਠ ਤੇ ਪੈਸੇ ਦੀ ਚਕਾਚੌਂਧ ਵਿਚ ਉਲਟ ਹੋ ਗਿਆ ਹੈ। ਜੀਵਨ ਵਿਚ ਅਸ਼ਲੀਲਤਾ ਅਤੇ ਨੰਗੇਜ਼ ਆ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਉਂ ਫੁਰਮਾਇਆ ਸੀ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਤਥਾ:

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਅਸੀਂ ਗੁਰੂ ਸਾਹਿਬਾਨ ਦੇ ਉਪਦੇਸ਼ ਤੋਂ ਮੁਖ ਮੋੜ ਲਿਆ ਹੈ। ਚਾਰੇ ਪਾਸੇ ਨਜ਼ਰ ਮਾਰ ਕੇ ਵੇਖੀਏ ਤਾਂ ਕੰਬਣੀ ਛਿੜ ਜਾਂਦੀ ਹੈ। ਕਿਧਰ ਗਿਆ ਪੰਜਾਬ ਦਾ ਮਜ਼ਬੂਤ ਜੁੱਸਾ? ਕਿਧਰ ਗਏ ਪੰਜਾਬ ਦੇ ਸੁਨੱਖੇ ਸੁਡੌਲ ਸਰੀਰ? ਕਿਧਰ ਗਈਆਂ ਪੰਜਾਬ ਦੀਆਂ ਮੁਟਿਆਰਾਂ? ਗੁਰਾਂ ਦੇ ਨਾਂ ਉੱਤੇ ਜਿਊਣ ਵਾਲੇ ਪੰਜਾਬ ਵਿੱਚੋਂ ਅਧਿਆਤਮਕਤਾ ਖੰਭ ਲਾ ਕੇ ਉਡ ਗਈ ਹੈ। ਬਸ, ਪਖੰਡ, ਕਰਮ-ਕਾਂਡ, ਜਾਤ-ਪਾਤ, ਊਚ-ਨੀਚ, ਫਿਰਕਾਪ੍ਰਸਤੀ, ਵਿਖਾਵਾ ਤੇ ਅੰਧਵਿਸ਼ਵਾਸ ਹੀ ਰਹਿ ਗਿਆ ਹੈ। ਪੰਜਾਬ ਦੀ ਆਤਮਾ ਗੁਰੂ ਉਪਦੇਸ਼ ਤੋਂ ਕੋਰੀ ਅਤੇ ਜੁਆਨੀ ਮਹਾਨ ਵਿਰਸੇ ਤੋਂ ਸੱਖਣੀ ਹੋ ਗਈ ਹੈ। ਪੰਜਾਬ ਦੀ ਜੁਆਨੀ ਮੁਕੰਮਲ ਮਯੂਸੀ ਦੇ ਦੌਰ ਵਿੱਚੋਂ ਗੁਜ਼ਰ ਰਹੀ ਹੈ। ਨਤੀਜਾ, ਗੱਭਰੂ ਅਤੇ

ਮੁਟਿਆਰਾਂ ਨਸ਼ਿਆਂ ਦਾ ਸ਼ਿਕਾਰ ਹੋ ਰਹੇ ਹਨ। ਖੁਦਕੁਸ਼ੀਆਂ ਆਮ ਹੀ ਹੋ ਰਹੀਆਂ ਹਨ। ਲੱਗਦੈ ਉਹ ਆਪਣੇ ਆਪ ਤੋਂ ਆਤਮ-ਵਿਸ਼ਵਾਸ ਖੋ ਬੈਠੇ ਹਨ। ਇਕ ਸਰਵੇ ਅਨੁਸਾਰ ੧੯੯੫ ਈ. ਵਿਚ ੩% ਨੌਜਵਾਨ ਸਮੈਕ ਵਰਤਦੇ ਸਨ, ਜਦੋਂਕਿ ੨੦੦੪ ਵਿਚ ੬੫% ਹੋ ਗਏ। ਨਸ਼ੇੜੀਆਂ ਵਿਚ ੪੫% ਗਿਣਤੀ ਬੇਰੁਜ਼ਗਾਰਾਂ ਦੀ ਹੈ। ੩੦% ਅਨਪੜ੍ਹ, ੨੫% ਪੜ੍ਹੇ-ਲਿਖੇ, ੪੦% ਵਿਦਿਆਰਥੀ, ੨੦% ਮਜ਼ਦੂਰ, ੧੫% ਪੁਲਿਸ, ੧੦% ਕਿਸਾਨ, ੫% ਵਪਾਰੀ, ੫% ਅਧਿਆਪਕ ਅਤੇ ੧੫% ਹੋਰ ਨੌਕਰੀ-ਪੇਸ਼ਾ ਲੋਕ ਹਨ। ਇਨ੍ਹਾਂ ਵਿੱਚੋਂ ੫੯% ੨੦ ਸਾਲ ਤੋਂ ਘੱਟ ਉਮਰ ਦੇ ਹਨ ਅਤੇ ੨੦ ਸਾਲ ਤੋਂ ੩੦ ਸਾਲ ਉਮਰ ਵਾਲਿਆਂ ਵਿਚ ੯੦% ਲੜਕੇ ਨਸ਼ੇੜੀ ਬਣ ਗਏ ਹਨ ਅਤੇ ੬੦% ਲੜਕੀਆਂ ਨਸ਼ੇੜੀ ਬਣ ਗਈਆਂ ਹਨ। ਕੁੱਲ ਗਿਣਤੀ ਵਿੱਚੋਂ ੯੦% ਮਰਦ ਅਤੇ ੭੦% ਇਸਤਰੀਆਂ ਨਸ਼ਾ ਕਰਦੀਆਂ ਹਨ। ਇਸ ਤਰ੍ਹਾਂ ਤਕਰੀਬਨ ਹਰ ਸਾਲ ਕਰੋੜਾਂ ਰੁਪਿਆ ਨਸ਼ਿਆਂ ਉੱਤੇ ਬਰਬਾਦ ਹੋ ਰਿਹਾ ਹੈ। ਸਾਨੂੰ ਸਤਿਗੁਰਾਂ ਦਾ ਮਹਾਨ ਉਪਦੇਸ਼, *ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ॥ ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ॥* ਵਿਸਰ ਗਿਐ ਅਤੇ ਸਾਡੀ ਹਾਲਤ ਤਾਂ *ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ* ਵਾਲੀ ਹੋਈ ਪਈ ਹੈ।

ਗੁਰਮਤਿ ਵਿਆਹ-ਸ਼ਾਦੀ ਨੂੰ "ਅਨੰਦ ਕਾਰਜ" ਕਰਕੇ ਮੰਨਦੀ ਹੈ ਜਿੱਥੇ ਦੋ ਰੂਹਾਂ ਦਾ ਮੇਲ ਅਤੇ ਦੋਹਾਂ ਪਰਵਾਰਾਂ ਅਤੇ ਉਨ੍ਹਾਂ ਦੇ ਸਾਕਾਂ-ਸਨਬੰਧੀਆਂ ਦਾ "*ਪੁਤੰਗੀ ਗੰਢੁ ਪਵੈ ਸੰਸਾਰਿ॥*" ਅਨੁਸਾਰ ਆਪਸੀ ਮੇਲ-ਮਿਲਾਪ ਹੁੰਦਾ ਹੈ। ਉੱਥੇ ਇਨ੍ਹਾਂ ਵਿਆਹ-ਸ਼ਾਦੀਆਂ ਵਿਚ ਆਪਣੀ ਹਉਮੈਂ-ਹੰਕਾਰ ਨੂੰ ਪੱਠੇ ਪਾਉਣ ਹਿੱਤ ਜਾਂ ਕਈ ਲੜਕੇ ਵਾਲਿਆਂ ਦੇ ਦਬਾਅ ਹੇਠ ਮਜਬੂਰੀ ਵੱਸ ਭਾਂਤ-ਭਾਂਤ ਦੀ ਸ਼ਰਾਬ ਦੇ ਦਰਿਆ ਵਹਾਏ ਜਾਂਦੇ ਹਨ। ਅਜਿਹੇ ਖੁਸ਼ੀ ਦੇ ਸਮਿਆਂ ਵਿਚ ਨਸ਼ਾ-ਗ੍ਰਸਤ ਲੋਕ ਐਸਾ ਉਪਦਰਬ ਖੜਾ ਕਰ ਦਿੰਦੇ ਹਨ ਕਿ ਕਈ ਵਾਰ ਸਾਰੀਆਂ ਖੁਸ਼ੀਆਂ ਗਮੀ ਵਿਚ ਬਦਲ ਜਾਂਦੀਆਂ ਹਨ। ਅਜਿਹੇ ਵਿਆਹ-ਸ਼ਾਦੀਆਂ ਮੌਕੇ ਸਾਊ, ਭਲੇ ਪੁਰਸ਼ਾਂ ਲਈ ਸ਼ਮੂਲੀਅਤ ਕਰਨੀ ਔਖੀ ਹੋ ਜਾਂਦੀ ਹੈ।

ਇਸੇ ਤਰ੍ਹਾਂ ਅਮੀਰਜ਼ਾਦਿਆਂ (ਲੜਕੇ-ਲੜਕੀਆਂ) ਦੀਆਂ ਜੁੰਡਲੀਆਂ ਵੱਲੋਂ ਨਵੀਂ ਬੀਮਾਰੀ "ਹੁੱਕਾ ਬਾਰ" ਚਾਲੂ ਕਰ ਲਿਆ ਗਿਆ ਹੈ, ਜਿੱਥੇ ਭ੍ਰਿਸ਼ਟ ਤਰੀਕਿਆਂ ਨਾਲ ਇਕੱਤਰ ਕੀਤੇ ਧਨ ਨੂੰ "ਗੁਲਛਰਿਆਂ" ਰਾਹੀਂ ਉਡਾਇਆ ਜਾਂਦਾ ਹੈ। ਆਪਸ ਵਿਚ ਖੇਹ-ਖੁਆਰੀ ਕੀਤੀ ਜਾਂਦੀ ਹੈ ਅਤੇ ਜ਼ਿੰਦਗੀ ਨਾਲ ਖਿਲਵਾੜ ਕੀਤਾ ਜਾਂਦਾ ਹੈ। ਦੁਖਦਾਇਕ ਗੱਲ ਇਹ ਹੈ ਕਿ ਇਹ ਜੁੰਡਲੀਆਂ ਕਈ ਗਰੀਬ, ਭੋਲੇ-ਭਾਲੇ ਲੜਕੇ-ਲੜਕੀਆਂ ਨੂੰ ਵੀ ਆਪਣੇ ਚੁੰਗਲ ਵਿਚ ਫਸਾ ਕੇ ਉਨ੍ਹਾਂ ਦਾ ਖੂਬ ਸ਼ੋਸ਼ਣ ਕਰਦੀਆਂ ਹਨ ਅਤੇ ਅਨੇਕਾਂ ਹੀ ਗਰੀਬ ਘਰਾਂ ਦੇ ਭੋਲੇ-ਭਾਲੇ ਬੱਚਿਆਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾ ਕੇ ਘਰਾਂ ਦੇ ਘਰ ਬਰਬਾਦ ਕਰ ਰਹੀਆਂ ਹਨ।

ਭੁੱਕੀ, ਚਰਸ, ਗਾਂਜਾ, ਅਫ਼ੀਮ, ਭੰਗ, ਪੋਸਤ, ਸ਼ਰਾਬ, ਬਹੁਤ ਪਿੱਛੇ ਰਹਿ ਗਏ

ਹਨ। ਹੁਣ ਸਮੈਕ, ਕੋਕੀਨ, ਹੈਰੋਇਨ ਤੇ ਕੈਪਸੂਲ ਆਮ ਹੋ ਗਏ ਹਨ। ਕਈ ਕਿਸਮ ਦੀਆਂ ਦਵਾਈਆਂ ਨਸ਼ੇੜੀ ਵਰਤ ਰਹੇ ਹਨ। ਪੰਜਾਬ ਅੰਦਰ ਹਰ ਸਾਲ ਤਕਰੀਬਨ ੩੦ ਕਰੋੜ ਦੀ ਇਕੱਲੀ ਭੁੱਕੀ ਦੀ ਹੀ ਖਪਤ ਹੋ ਰਹੀ ਹੈ। ਦਿਹਾਤੀ ਇਲਾਕਿਆਂ ਤੋਂ ਸ਼ਹਿਰੀ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਨਸ਼ਿਆਂ ਦਾ ਸੇਵਨ ਕਿਤੇ ਵੱਧ ਹੋ ਰਿਹਾ ਹੈ। ਜ਼ਿੰਦਗੀ ਵਿਚ ਪੱਛਮੀ ਪ੍ਰਭਾਵ ਕਾਰਨ ਆਏ ਖੁੱਲੇਪਣ ਅਤੇ ਅਧਿਆਤਮਕਤਾ ਦੀ ਥਾਂ ਪਦਾਰਥਵਾਦੀਆਂ ਦੇ ਅਸਰ ਹੇਠ ਆਉਣ ਕਾਰਨ ਇਹ ਭਾਣਾ ਵਾਪਰ ਰਿਹਾ ਹੈ। ਅੱਜ ਰੂਹਾਨੀ ਆਨੰਦ ਲਈ ਨਹੀਂ, ਸਗੋਂ ਆਪਣੇ ਆਪ ਨੂੰ ਨਸ਼ਿਆਂ ਨਾਲ ਕਮਲਾ ਕਰ ਕੇ ਥੋੜ ਚਿਰੀ ਖੁਸ਼ੀ ਅਤੇ ਮਸਤੀ ਲਈ ਦੌੜ ਲੱਗੀ ਹੋਈ ਹੈ। ਸਤਿਗੁਰਾਂ ਦਾ ਅਧਿਆਤਮਕ ਉਪਦੇਸ਼ ਤਾਂ ਸੀ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੪)*

ਪੰਜਾਬ ਦੀ ਇਸ ਤ੍ਰਾਸਦੀ ਲਈ ਜਿੱਥੇ ਪੰਜਾਬ ਨੂੰ ਤਬਾਹ ਕਰਨ ਹਿੱਤ ਰਚੀਆਂ ਜਾਂਦੀਆਂ ਸਾਜ਼ਿਸ਼ਾਂ ਸ਼ਾਮਲ ਹਨ, ਉੱਥੇ ਹੋਰ ਵੀ ਕਈ ਕਾਰਨ ਹਨ, ਜਿਵੇਂ ਦੇਸ਼ ਵਿਚ ਸਰਮਾਏਦਾਰ, ਅਜਾਰੇਦਾਰ, ਰਜਵਾੜੇ, ਧਨ ਕੁਬੇਰ, ਡਰੱਗਜ਼ ਦੇ ਤਸਕਰ ਅਤੇ ਵੱਡੇ ਜ਼ਰਾਇਮ ਪੇਸ਼ਾ ਲੋਕਾਂ ਦੀ ਦੇਸ਼ ਦੀ ਰਾਜਨੀਤੀ ਅਤੇ ਆਰਥਿਕਤਾ ਉੱਤੇ ਪੱਕੇ ਕਾਬਜ਼ ਰਹਿਣ ਦੀ ਸਾਜ਼ਿਸ਼। ਇਸ ਰਾਹੀਂ ਗਰੀਬ ਜਨਤਾ ਨੂੰ ਧਰਮ ਦੇ ਨਾਮ ਉੱਤੇ ਵੰਡੀਆਂ ਪਾਉਣਾ, ਬੇਰੁਜ਼ਗਾਰੀ ਦੇ ਦੈਂਤ ਨੂੰ ਮਜ਼ਬੂਤ ਕਰਨਾ, ਅਤੇ ਚੋਣਾਂ ਵਿਚ ਅਤਿ ਭ੍ਰਿਸ਼ਟ ਤਰੀਕੇ ਵਰਤ ਕੇ ਕਾਲੇ ਧਨ ਦੀ ਵਰਤੋਂ ਰਾਹੀਂ ਲੋਕਾਂ ਦਾ ਈਮਾਨ ਖਰੀਦ ਕੇ ਅਤੇ ਖੁੱਲ-ਏ-ਆਮ ਨਸ਼ੇ ਵੰਡ ਕੇ ਰਾਜ ਸ਼ਕਤੀ ਉੱਤੇ ਕਾਬਜ਼ ਹੋਣਾ ਹੀ ਉਦੇਸ਼ ਰਹਿ ਗਿਆ ਜਾਪਦਾ ਹੈ। ਚੋਣ ਪ੍ਰਕਿਰਿਆ ਇਤਨੀ ਮਹਿੰਗੀ ਕਰ ਦਿੱਤੀ ਗਈ ਹੈ ਕਿ ਕੋਈ ਗਰੀਬ ਆਦਮੀ ਚੋਣਾਂ ਲੜਨ ਲਈ ਹੌਂਸਲਾ ਹੀ ਨਹੀਂ ਕਰ ਸਕਦਾ। ਜਿਹੜੇ ਗਰੀਬ ਲੜਦੇ ਵੀ ਹਨ ਉਹ ਆਪਣੇ ਆਕਾਵਾਂ ਦੇ ਗ਼ੁਲਾਮ ਹੋ ਕੇ ਹੀ ਰਹਿ ਜਾਂਦੇ ਹਨ। ਮਾਫ ਕਰਨਾ, ਚੋਣਾਂ ਨਸ਼ੇੜੀ ਜ਼ਿੰਦਗੀ ਦਾ ਮੁੱਢ ਬੰਨ੍ਹਦੀਆਂ ਵਿਖਾਈ ਦੇ ਰਹੀਆਂ ਹਨ।

ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਹੈਰੋਇਨ, ਕੋਕੀਨ, ਸਮੈਕ, ਭੁੱਕੀ ਆਦਿ ਮਾਰੂ ਨਸ਼ੇ ਪੰਜਾਬ ਵਿਚ ਕਿਧਰੇ ਪੈਦਾ ਨਹੀਂ ਹੁੰਦੇ, ਨਾ ਹੀ ਪੰਜਾਬ ਵਿਚ ਇਨ੍ਹਾਂ ਦੀ ਕਿਧਰੇ ਕੋਈ ਫੈਕਟਰੀ ਹੀ ਲੱਗੀ ਹੋਈ ਹੈ। ਇਨ੍ਹਾਂ ਨਸ਼ਿਆਂ ਦੀ ਤਸਕਰੀ ਸਰਹੱਦ ਪਾਰੋਂ ਹੁੰਦੀ ਹੈ, ਜਿੱਥੇ ਦੋਵੇਂ ਪਾਸੇ ਫੌਜਾਂ ਤਾਇਨਾਤ ਹਨ ਅਤੇ ਮੁਕੰਮਲ ਚੌਕਸੀ ਰੱਖੀ ਜਾ ਰਹੀ ਹੈ। ਕੀ ਸਰਕਾਰੀ ਸਾਜ਼ਿਸ਼ ਅਧੀਨ ਤੇ ਮਿਲੀਭੁਗਤ ਨਾਲ ਨਹੀਂ ਹੋ ਰਿਹਾ ਹੈ ਇਹ ਸਭ ਕੁਝ? ਕਿਸ ਤਰ੍ਹਾਂ ਹੋ ਰਿਹੈ? ਕੀ ਇਨ੍ਹਾਂ ਤਸਕਰਾਂ ਦੀ ਪੁਸ਼ਤਪਨਾਹੀ ਨਿੱਜੀ ਆਰਥਿਕ ਲਾਭਾਂ ਹਿੱਤ ਰਾਜਨੀਤਕ ਅਤੇ ਪ੍ਰਸ਼ਾਸਨਿਕ ਲੋਕ ਤਾਂ ਨਹੀਂ ਕਰ ਰਹੇ?

ਦੂਸਰਾ ਵੱਡਾ ਕਾਰਨ ਹੈ-- ਨਿੱਤ ਵਧ ਰਹੀ ਬੇਰੁਜ਼ਗਾਰੀ। ਪੜ੍ਹੇ-ਅਨਪੜ੍ਹ

ਬੇਰੁਜ਼ਗਾਰੀ ਅਤੇ ਮਾਯੂਸੀ ਕਾਰਨ ਨਸ਼ਿਆਂ ਦਾ ਸ਼ਿਕਾਰ ਹੋ ਰਹੇ ਹਨ। ਤੀਸਰਾ ਕਾਰਨ ਪੱਛਮੀ ਸੱਭਿਅਤਾ ਦਾ ਵਧ ਰਿਹਾ ਪ੍ਰਭਾਵ ਹੈ, ਜਿਸ ਨੇ ਸਾਡੇ ਸਦਾਚਾਰ, ਸੱਭਿਆਚਾਰ ਅਤੇ ਸੰਜਮੀ ਜੀਵਨ ਨੂੰ ਕਰਾਰੀ ਸੱਟ ਮਾਰੀ ਹੈ। ਚੌਥਾ ਕਾਰਨ ਅਖ਼ਬਾਰਾਂ, ਟੈਲੀਵੀਜ਼ਨ ਅਤੇ ਆਧੁਨਿਕ ਸੰਚਾਰ ਸਾਧਨਾਂ ਰਾਹੀਂ ਫੈਲਾਏ ਜਾ ਰਹੇ ਨੰਗੇਜ਼ ਅਤੇ ਅਸ਼ਲੀਲਤਾ ਨੇ ਅੱਲੜ੍ਹ ਨੌਜੁਆਨ ਪੀੜ੍ਹੀ ਅੰਦਰ ਕਾਮ ਚੇਸ਼ਟਾਵਾਂ ਵਿਚ ਚੋਖਾ ਵਾਧਾ ਕਰਨਾ ਹੈ। ਜੀਵਨ ਵਿਚ ਆਏ ਖੁੱਲੇਪਣ ਅਤੇ ਵਧ ਰਹੇ ਵਿਸ਼ੇ ਵਿਕਾਰਾਂ ਕਾਰਨ ਹੀ ਨੌਜਵਾਨ ਪੀੜ੍ਹੀ ਲੜਕੇ ਅਤੇ ਲੜਕੀਆਂ ਦੋਵੇਂ ਨਸ਼ਿਆਂ ਦਾ ਸਹਾਰਾ ਲੈ ਰਹੇ ਹਨ। ਪਿੰਡਾਂ-ਸ਼ਹਿਰਾਂ ਵਿਚ ਕੰਧਾਂ ਉਤੇ ਮੋਟੇ-ਮੋਟੇ ਅੱਖਰਾਂ ਵਿਚ ਕਾਮ ਸ਼ਕਤੀ ਵਧਾਉਣ ਸੰਬੰਧੀ ਖੁੱਲ੍ਹੀਆਂ ਅਨੇਕਾਂ ਦੁਕਾਨਾਂ ਵੱਲੋਂ ਇਸ਼ਤਿਹਾਰ ਛਪਾਏ ਜਾ ਰਹੇ ਹਨ। ਇਨ੍ਹਾਂ ਵਿੱਚੋਂ ਵਧੇਰੇ ਨੀਮ ਹਕੀਮ ਕੇਵਲ ਅਤੇ ਕੇਵਲ ਨਸ਼ਿਆਂ ਦੀਆਂ ਗਲਤ ਦਵਾਈਆਂ ਤਾਕਤ ਦੇ ਨਾਂ 'ਤੇ ਦੇ ਕੇ ਨੌਜਵਾਨੀ ਦਾ ਘਾਣ ਕਰ ਰਹੇ ਹਨ। ਪੰਜਵਾਂ ਕਾਰਨ ਜ਼ਮੀਨ ਦੀ ਵੰਡ ਦਰ ਵੰਡ ਅਤੇ ਖੇਤੀ ਦਾ ਆਧੁਨਕੀਕਰਨ ਹੈ। ਜਿਸ ਕਾਰਨ ਵਧੇਰੇ ਕਰਕੇ ਪੇਂਡੂ ਗੱਭਰੂ ਤਕਰੀਬਨ ਬੇਜ਼ਮੀਨ ਅਤੇ ਬੇਰੁਜ਼ਗਾਰ ਹੋ ਗਿਆ ਹੈ ਅਤੇ ਉਹ ਵਿਹਲਾ ਨਸ਼ਿਆਂ ਦਾ ਸ਼ਿਕਾਰ ਹੋ ਰਿਹਾ ਹੈ। ਛੇਵਾਂ ਕਾਰਨ ਭ੍ਰਿਸ਼ਟ ਤਰੀਕਿਆਂ ਨਾਲ ਕਮਾਈ ਵਾਲੇ ਪਰਵਾਰਾਂ ਦੇ ਬੱਚੇ ਐਸ਼-ਪ੍ਰਸਤੀ ਲਈ ਨਸ਼ਿਆਂ ਦਾ ਵਧੇਰੇ ਸੇਵਨ ਕਰ ਰਹੇ ਹਨ। ਸਤਵਾਂ ਕਾਰਨ ਬਹੁਤੇ ਮਾਪਿਆਂ ਦੇ ਜੀਵਨ ਵਿਚ ਪਦਾਰਥਕ ਸੋਚ ਅਤੇ ਬਦਲ ਰਹੀਆਂ ਸਦਾਚਾਰਕ ਕਦਰਾਂ-ਕੀਮਤਾਂ ਵਿਚ ਆਈ ਤਬਦੀਲੀ ਹੈ। ਉਨ੍ਹਾਂ ਦੇ ਨਿੱਜੀ ਜੀਵਨ ਵਿਚ ਆਏ ਨੈਤਿਕ ਨਿਘਾਰ ਕਾਰਨ ਉਹ ਆਪਣੇ ਬੱਚਿਆਂ ਦੇ ਸਾਹਮਣੇ ਇਖਲਾਕੀ ਤੌਰ ਉੱਤੇ ਖ਼ੁਦ ਨੂੰ ਕਮਜ਼ੋਰ ਮਹਿਸੂਸ ਕਰਦੇ ਹਨ, ਜਿਸ ਕਾਰਨ ਮਾਪਿਆਂ ਦਾ ਨੈਤਿਕ ਪ੍ਰਭਾਵ ਬੱਚਿਆਂ ਉੱਤੋਂ ਘੱਟ ਰਿਹਾ ਹੈ। ਅਨੇਕਾਂ ਮਾਪੇ ਆਪਣੇ ਬੱਚਿਆਂ ਸਾਹਮਣੇ ਨੇਕ-ਮਿਸਾਲੀ ਜੀਵਨ ਦਾ "ਰੋਲ-ਮਾਡਲ" ਨਹੀਂ ਬਣ ਪਾ ਰਹੇ। ਇਸ ਦੇ ਨਾਲ ਹੀ ਪਰਵਾਰ ਨੂੰ ਛੋਟਾ ਰੱਖਣ ਕਾਰਨ ਵੀ ਮਾਪਿਆਂ ਦਾ ਬੱਚਿਆਂ ਉੱਤੋਂ ਕੰਟਰੋਲ ਢਿੱਲਾ ਪੈਂਦਾ ਜਾ ਰਿਹਾ ਹੈ। ਅਠਵਾਂ ਕਾਰਨ ਅਧਿਆਪਕ ਵਰਗ ਦਾ ਆਪਣੇ ਮਹਾਨ ਵਿਰਸੇ, ਅਧਿਆਤਮਕ ਸਿਧਾਂਤ ਤੋਂ ਟੁੱਟ ਕੇ ਪਦਾਰਥਵਾਦੀ ਵਿਚਾਰਧਾਰਾ ਦੇ ਹਾਮੀ ਹੋਣ ਕਾਰਨ ਅਤੇ ਆਪਣਾ ਬਤੌਰ ਰਾਸ਼ਟਰ-ਨਿਰਮਾਤਾ ਅਤੇ ਸਮਾਜਿਕ ਪੱਥ-ਪ੍ਰਦਰਸ਼ਕ ਦੇ ਰੋਲ ਤੋਂ ਕਿਨਾਰਾਕਸ਼ੀ ਕਰਨ ਕਾਰਨ ਆਏ ਨੈਤਿਕ ਕਦਰਾਂ ਕੀਮਤਾਂ ਦੇ ਨਿਘਾਰ ਕਾਰਨ ਵਿਦਿਆਰਥੀ ਵਰਗ ਨੂੰ ਸਹੀ ਸੇਧ ਨਹੀਂ ਮਿਲ ਰਹੀ। ਵੇਖਣ ਵਿਚ ਆ ਰਿਹਾ ਹੈ ਕਿ ਧਾਰਮਿਕ ਖੇਤਰ ਵਿਚ ਕਾਰਜਸ਼ੀਲ ਲੋਕ ਆਪਣਾ ਧਾਰਮਿਕਤਾ ਵਾਲਾ ਰੂਹਾਨੀ ਅਤੇ ਨੂਰਾਨੀ ਚਿਹਰਾ ਸਮਾਜ ਸਾਹਮਣੇ ਰੱਖਣੋਂ ਅਸਮਰਥ ਹੁੰਦੇ ਜਾ ਰਹੇ ਹਨ ਉਹ ਤਾਂ *ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥* ਵਾਲਾ ਜੀਵਨ ਬਤੀਤ ਕਰ ਰਹੇ ਹਨ।

***ਚਲਦਾ. . .***

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਅੱਠ ਪਹਿਰੀ ਮਰਯਾਦਾ

*-ਸ. ਮੋਹਨ ਸਿੰਘ ਉਰਲਾਣਾ**

ਸ੍ਰੀ ਅੰਮ੍ਰਿਤਸਰ ਨਗਰ ਵਿਖੇ ਸਥਿਤ ਅੰਮ੍ਰਿਤਸਰ ਸਰੋਵਰ ਦੇ ਵਿਚਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਾ ਨਿਰਮਾਣ ਕਰਵਾਇਆ ਜਿਸ ਦੀ ਬਰਾਬਰੀ ਕੋਈ ਸਥਾਨ ਨਹੀਂ ਕਰ ਸਕਦਾ :

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੨)*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਰੰਭੀ ਕੀਰਤਨ ਦੀ ਪਰੰਪਰਾ ਨੂੰ ਅੱਗੇ ਤੋਰਦਿਆਂ ਹੋਇਆਂ ਪੰਚਮ ਪਾਤਸ਼ਾਹ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਕੀਰਤਨ ਦੀਆਂ ਚੌਕੀਆਂ ਪ੍ਰਾਰੰਭ ਕੀਤੀਆਂ ਜਿਸ ਵਿਚ ਗੁਰਬਾਣੀ ਦਾ ਕੀਰਤਨ ਗਾਇਣ ਕੀਤਾ ਜਾਣ ਲੱਗਾ। ਕਲਯੁੱਗ ਦੇ ਭਿਆਨਕ ਸਮੇਂ ਅੰਦਰ ਕੀਰਤਨ ਕਰਨਾ ਸਾਰੇ ਸਾਧਨਾਂ ਵਿੱਚੋਂ ਪ੍ਰਧਾਨ ਮੰਨਿਆ ਗਿਆ ਹੈ।

*ਕਲਜੁਗ ਮਹਿ ਕੀਰਤਨੁ ਪਰਧਾਨਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

ਇਸੇ ਕਰਕੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਗੁਰਬਾਣੀ ਦਾ ਕੀਰਤਨ ਹੁੰਦਾ ਰਹਿੰਦਾ ਹੈ।

ਇਸ ਦੇ ਨਾਲ ਹੀ ਸਤਿਗੁਰੂ ਜੀ ਨੇ ਗੁਰਬਾਣੀ ਦਾ ਸੰਪਾਦਨ ਕਰਾ ਕੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦਾ ਪ੍ਰਕਾਸ਼ ਕਰਵਾਇਆ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਦਿਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਪ੍ਰਕਾਸ਼ ਹੁੰਦਾ ਤੇ ਰਾਤੀ ਸੁਖ ਆਸਣ ਕਰ ਕੇ ਕੋਠਾ ਸਾਹਿਬ ਵਿਖੇ ਲਿਜਾਇਆ ਜਾਂਦਾ। ਇਹ ਮਰਯਾਦਾ ਹੁਣ ਵੀ ਨਿਰੰਤਰ ਚੱਲ ਰਹੀ ਹੈ।

ਕੁਦਰਤ ਦੇ ਬਣਾਏ ਦਿਨ ਤੇ ਰਾਤ ਅੱਠ ਪਹਿਰ ਅਥਵਾ ਚੌਵ੍ਹੀ ਘੰਟੇ ਦੇ ਹੁੰਦੇ ਹਨ, ਇਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਨਿਭਾਈ ਜਾਣ ਵਾਲੀ ਧਾਰਮਿਕ ਰਹੁ-ਰੀਤ ਦੀ ਸੰਗਿਆ ਅੱਠ ਪਹਿਰੀ ਮਰਯਾਦਾ ਹੈ ਜੋ ਦਰਸ਼ਨੀ ਡਿਉੜੀ ਦੇ ਕਿਵਾੜ ਬੰਦ ਹੋਣ ਤੋਂ ਲੈ ਕੇ ਖੁੱਲ੍ਹਣ ਤਕ ਅਤੇ ਖੁੱਲ੍ਹਣ ਤੋਂ ਲੈ ਕੇ ਬੰਦ ਹੋਣ ਤਕ ਦੇ ਸਮੇਂ ਵਿਚ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਅਤੇ ਬਾਹਰ (ਸੇਵਾ, ਸਿਮਰਨ, ਪਾਠ, ਕੀਰਤਨ , ਅਰਦਾਸ ਆਦਿਕ) ਹਰ ਮੌਸਮ ਵਿਚ ਨਿਰੰਤਰ ਚੱਲਦੀ ਰਹਿੰਦੀ ਹੈ।

ਦਰਸ਼ਨੀ ਡਿਉੜੀ ਦੇ ਕਿਵਾੜ ਸਿਆਲ ਵਿਚ ਘੱਟੋ-ਘੱਟ ਤਿੰਨ ਘੰਟੇ ਬੰਦ ਤੇ ਇੱਕੀ ਘੰਟੇ ਖੁੱਲ੍ਹੇ ਅਤੇ ਗਰਮੀਆਂ ਵਿਚ ਵੱਧ ਤੋਂ ਵੱਧ ਪੰਜ ਘੰਟੇ ਬੰਦ ਅਤੇ ਉਨ੍ਹੀਂ ਘੰਟੇ ਖੁਲ੍ਹੇ ਰਹਿੰਦੇ ਹਨ ਪਰੰਤੂ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਮਰਯਾਦਾ

**#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ: +੯੧੯੭੭੯੬੦੮੦੫੦*

ਵਿਚ ਕੋਈ ਤਬਦੀਲੀ ਨਹੀਂ ਹੁੰਦੀ, ਇਹ ਹਰ ਮਹੀਨੇ ਤੇ ਹਰ ਰੁੱਤੇ ਓਸੇ ਤਰ੍ਹਾਂ ਹੀ ਨਿਭਾਈ ਜਾਂਦੀ ਹੈ ਜਿਸਦਾ ਵੇਰਵਾ ਇਸ ਪ੍ਰਕਾਰ ਹੈ :

**ਸਮਾਂ-ਸਾਰਣੀ**

| ਕ੍ਰਮ | ਸਮਾਂ | ਮਹੀਨਾ | ਤੋਂ | ਤਕ |
|---|---|---|---|---|
| ੧ | ਟਿਕਿਆ ਸਮਾਂ | ਜੇਠ, ਹਾੜ | ੨:੦੦ | ੧੧:੦੦ |
| ੨ | ਤੁਰਦਾ ਸਮਾਂ | ਸਾਵਣ | ੨:੧੫ | ੧੦:੪੫ |
| | | ਭਾਦੋਂ | ੨:੩੦ | ੧੦:੩੦ |
| | | ਅੱਸੂ | ੨:੪੫ | ੧੦:੧੫ |
| ੩ | ਟਿਕਿਆ ਸਮਾਂ | ਕੱਤਕ, ਮੱਘਰ, ਪੋਹ, ਮਾਘ | ੩:੦੦ | ੧੦:੦੦ |
| ੪ | ਤੁਰਦਾ ਸਮਾਂ | ਫੱਗਣ | ੨:੪੫ | ੧੦:੧੫ |
| | | ਚੇਤ | ੨:੩੦ | ੧੦:੩੦ |
| | | ਵੈਸਾਖ | ੨:੧੫ | ੧੦:੪੫ |

ਸਮੇਂ ਦੀ ਤਬਦੀਲੀ ਨਾਲ ਰਾਗੀ ਜਥਿਆਂ ਦੀਆਂ ਡਿਊਟੀਆਂ ਤੇ ਚੌਂਕੀਆਂ ਦਾ ਸਮਾਂ ਵੀ ਘੱਟਦਾ ਤੇ ਵੱਧਦਾ ਰਹਿੰਦਾ ਹੈ।

**(ੳ) ਬੰਦ ਕਿਵਾੜਾਂ ਦੇ ਸਮੇਂ ਦੀ ਮਰਯਾਦਾ**

ਬੰਦ ਕਿਵਾੜਾਂ ਦੇ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੇ ਅੰਦਰ ਦੀ ਸੇਵਾ ਦੋ ਪੜਾਵਾਂ ਵਿਚ ਕੀਤੀ ਜਾਂਦੀ ਹੈ, ਪਹਿਲੇ ਵਿਚ ਸਫਾਈ ਦੀ (ਸੁੱਕੀ ਸੇਵਾ) ਅਤੇ ਦੂਜੇ ਵਿਚ ਇਸ਼ਨਾਨ ਦੀ ਜੋ ਦੋ ਜਥਿਆਂ ਦੁਆਰਾ ਕੀਤੀ ਜਾਂਦੀ ਹੈ।

**੧) ਸਫਾਈ ਦੀ ਸੇਵਾ :**

ਸ੍ਰੀ ਦਰਬਾਰ ਸਾਹਿਬ ਵਿਖੇ ਸਮਾਪਤੀ ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਬਾਹਰ ਜਾਣ ਸਾਰ ਪੱਛਮੀ ਕਿਵਾੜ ਬੰਦ ਹੋ ਜਾਂਦਾ ਹੈ ਅਤੇ ਪਾਲਕੀ ਸਾਹਿਬ ਦੇ ਦਰਸ਼ਨੀ ਡਿਉੜੀ ਅੰਦਰੋਂ ਲੰਘਣ ਉਪਰੰਤ ਇਸ ਦੇ ਕਿਵਾੜ ਵੀ ਬੰਦ ਹੋ ਜਾਂਦੇ ਹਨ ਅਤੇ ਪੁ਼ਲ ਉੱਪਰ ਚੋਬਦਾਰ ਜੀ ਤਾਇਨਾਤ ਰਹਿੰਦੇ ਹਨ।

ਅੰਦਰ ਦੋਵੇਂ ਫਰਾਸ਼ ਤੇ ਉਨ੍ਹਾਂ ਦੇ ਸਹਾਇਕ ਦੋ ਸੇਵਾਦਾਰ ਅਤੇ ਸਫਾਈ ਦੀ ਸੇਵਾ ਕਰਨ ਵਾਲੇ ਜਥੇ ਦੇ ਸਿੰਘ ਰਹਿ ਜਾਂਦੇ ਹਨ ਜੋ ਫਰਾਸ਼ ਜੀ ਦੀ ਨਿਗਰਾਨੀ ਹੇਠ ਸੇਵਾ ਵਿਚ ਲੱਗ ਜਾਂਦੇ ਹਨ। ਸਭ ਤੋਂ ਪਹਿਲਾਂ ਸਿੰਘਾਸਣ, ਸਾਜ ਆਦਿਕ ਚੁੱਕ ਕੇ ਕੋਠੜੀ ਵਿਚ ਟਿਕਾ ਦਿੱਤਾ ਜਾਂਦਾ ਹੈ। ਫਿਰ ਵਿਛਾਈ ਵਾਲੀਆਂ ਚਿੱਟੀਆਂ ਚਾਦਰਾਂ ਚੁੱਕ ਕੇ ਝਾੜ ਕੇ ਤੇ ਤਹਿਆਂ ਲਾ ਕੇ ਧੋਣ ਲਈ ਭੇਜ ਦਿੱਤੀਆਂ ਜਾਂਦੀਆਂ ਹਨ। ਸਿੰਘਾਸਣ ਵਾਲੀ ਸਾਰੀ ਵਿਛਾਈ ਵੀ ਘਲਾਈ ਜਾਂਦੀ ਹੈ। ਗਲੀਚੇ ਚੁੱਕ ਕੇ ਤੇ ਗੋਲ ਕਰ ਕੇ ਕੋਠੜੀ ਅੰਦਰ ਧਰੇ ਜਾਂਦੇ ਹਨ। ਬਾਹਰਲੇ ਗਲੀਚੇ ਵੀ ਰੋਲ ਬਣਾ ਕੇ ਇੱਕ ਪਾਸੇ ਰੱਖੇ ਜਾਂਦੇ ਹਨ।

ਪੁ਼ਲ ਉੱਪਰ ਰਹਿ ਗਈ ਸੰਗਤ ਉੱਤਰੀ ਦਰਵਾਜ਼ੇ ਰਾਹੀਂ ਅੰਦਰ ਆ ਕੇ ਤੇ

ਦਰਸ਼ਨ ਕਰ ਕੇ ਬਾਹਰ ਜਾਂਦੀ ਰਹਿੰਦੀ ਹੈ। ਫਰਾਸ਼ ਜੀ ਸ਼ਰਧਾਲੂਆਂ ਦੀ ਇੱਛਾ-ਪੂਰਤੀ ਲਈ ਅਰਦਾਸਾਂ ਕਰਦੇ ਰਹਿੰਦੇ ਹਨ।

**ਸਿੰਘਾਸਣ ਦੀ ਪੁਨਰ-ਤਿਆਰੀ :**

ਸੁਨਹਿਰੀ ਪਾਵਿਆਂ ਵਾਲਾ ਰੇਸ਼ਮੀ ਨਿਵਾਰ ਨਾਲ ਉਣਿਆ ਖੁੱਲ੍ਹਾ ਮੰਜੀ ਸਾਹਿਬ ਜਿਸ ਦੇ ਉੱਪਰ ਉਸ ਜਿੰਨੀ ਲੰਮੀ ਤੇ ਚੌੜੀ ਚਾਦਰ, ਉਸ ਉੱਤੇ ਗੱਦਾ, ਓਹਦੇ ਉੱਪਰ ਦੋਹਰੀ ਚਿੱਟੀ ਚਾਦਰ ਸਜਾ ਕੇ ਚਵ੍ਹਾਂ ਪਾਵਿਆਂ ਤੋਂ ਡੋਰੀਆਂ/ ਸੇਜਬੰਦਾਂ ਨਾਲ ਕੱਸ ਕੇ ਬੰਨ੍ਹ ਦਿੱਤਾ ਜਾਂਦਾ ਹੈ। ਇਹ ਡੋਰੀਆਂ ਗੁੰਦਵੇਂ ਰੇਸ਼ਮੀ ਧਾਗਿਆਂ ਦੀਆਂ ਬਣੀਆਂ ਹੁੰਦੀਆਂ ਹਨ ਤੇ ਹਰ ਡੋਰੀ ਦੇ ਸਿਰੇ ਉੱਤੇ ਹਰ ਪਾਵੇ ਨਾਲ ਦੋ-ਦੋ ਸੁਨਹਿਰੀ ਡੋਰੀਆਂ ਲੱਗੀਆਂ ਹੁੰਦੀਆਂ ਹਨ।

ਇਸ ਮੰਜੀ ਸਾਹਿਬ ਦੀ ਵਿਛਾਈ ਨੂੰ ਖੋਲ੍ਹ ਕੇ ਚੰਗੀ ਤਰ੍ਹਾਂ ਸਾਫ ਕੀਤਾ ਜਾਂਦਾ ਹੈ, ਇਸ ਦੀ ਨਿਵਾਰ ਕੱਸੀ ਜਾਂਦੀ ਹੈ। ਇਸ ਦੀਆਂ ਦੋਵੇਂ ਚਾਦਰਾਂ ਬਦਲੀਆਂ ਜਾਂਦੀਆਂ ਹਨ ਅਤੇ ਫਿਰ ਇਸ ਨੂੰ ਪਹਿਲਾਂ ਦੀ ਤਰ੍ਹਾਂ ਤਿਆਰ ਕੀਤਾ ਜਾਂਦਾ ਹੈ ਭਾਵ ਕਿ ਇਸ ਦੀ ਪੁਨਰ-ਤਿਆਰੀ ਕੀਤੀ ਜਾਂਦੀ ਹੈ। ਇਸ ਨੂੰ ਸਤਿਗੁਰੂ ਜੀ ਦਾ ਸੁੰਦਰ ਸਿੰਘਾਸਣ ਕਿਹਾ ਜਾਂਦਾ ਹੈ। ਇਸ ਨੂੰ ਤਿਆਰ ਕਰਨ ਉਪਰੰਤ ਕੋਠੜੀ ਅੰਦਰ ਟਿਕਾਇਆ ਜਾਂਦਾ ਹੈ। ਚਾਦਰ ਉੱਪਰ ਰੇਸ਼ਮੀ ਰੁਮਾਲਾ ਵਿਛਾ ਕੇ ਫਿਰ ਉਸ ਉੱਤੇ ਇਸ ਨੂੰ ਰੱਖਿਆ ਜਾਂਦਾ ਹੈ।

**ਚਾਨਣੀ (ਚੰਦੋਆ) ਉਤਾਰਣੀ :**

ਸੁੰਦਰ ਚਾਨਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਲੱਗੀ ਹੁੰਦੀ ਹੈ, ਦੇ ਦਰਮਿਆਨ ਇੱਕ ਵੱਡਾ ਤੇ ਵਜ਼ਨਦਾਰ ਸੋਨੇ ਦਾ ਛੱਬਾ ਟੰਗਿਆ ਹੁੰਦਾ ਹੈ ਜੋ ਸਤਿਗੁਰੂ ਜੀ ਦੇ ਸਰੂਪ ਉੱਪਰ ਲਟਕਦਾ ਰਹਿੰਦਾ ਹੈ। ਚਾਨਣੀ ਦੇ ਸਾਹਮਣੇ ਮੱਥੇ ੧੩ ਸੋਨ-ਛੱਬੇ ਲਟਕਦੇ ਹੁੰਦੇ ਹਨ ਜਿਨ੍ਹਾਂ ਵਿੱਚੋਂ ਵਿਚਕਾਰ ਵਾਲਾ ਛੱਬਾ ਵੱਡਾ ਹੁੰਦਾ ਹੈ। ਇਨ੍ਹਾਂ ਤੋਂ ਇਲਾਵਾ ੧੨ ਚੰਦ ਆਦਿਕ ਵੀ ਟੰਗੇ ਹੁੰਦੇ ਹਨ, ਇਹ ਸਾਰੇ ਨਿਰੋਲ ਸੋਨੇ ਦੇ ਹੁੰਦੇ ਹਨ। ਚਾਨਣੀ ਦੇ ਮੱਥੇ ਇਕ ਸੁੰਦਰ ਸੁਨਹਿਰੀ ਕਢਾਈ ਵਾਲੀ ਪੱਟੀ ਬੰਨ੍ਹੀ ਜਾਂਦੀ ਹੈ ਜਿਸ ਉੱਤੇ ਗੁਰਬਾਣੀ ਦੀ ਪੰਕਤੀ ਸੁਨਹਿਰੀ ਅੱਖਰਾਂ ਵਿਚ ਲਿਖੀ ਹੁੰਦੀ ਹੈ। ਇਸ ਨੂੰ ਪਿੰਨਾਂ ਲਾ ਕੇ ਇਸ ਦੇ ਵੱਟ ਕੱਢੇ ਜਾਂਦੇ ਹਨ ਤਾਂ ਕਿ ਗੁਰਬਾਣੀ ਦੀ ਤੁਕ ਦੇ ਦਰਸ਼ਨ ਚੰਗੀ ਤਰ੍ਹਾਂ ਹੋ ਸਕਣ।

ਸਟੂਲਾਂ ਦੀ ਵਰਤੋਂ ਕਰ ਕੇ ਸਾਰੇ ਛੱਬੇ ਆਦਿਕ ਉਤਾਰ ਕੇ ਤੇ ਕੱਪੜੇ ਨਾਲ ਸਾਫ ਕਰ ਕੇ ਸੁੰਦਰ ਬਕਸੇ ਵਿਚ ਸਾਂਭੇ ਜਾਂਦੇ ਹਨ। ਉਪਰੰਤ ਫਰਸ਼ ਅਤੇ ਪ੍ਰਕਾਸ਼ ਸਥਾਨ ਦੇ ਪਿਛਲੇ ਪਾਸੇ ਵਾਲੇ ਪਿੱਤਲ ਦੇ ਜੰਗਲੇ ਉੱਤੇ ਚਾਦਰਾਂ ਵਿਛਾ ਕੇ, ਚਵ੍ਹਾ ਕੋਨਿਆਂ ਦੇ ਦੋਹਾਂ ਪਾਸਿਆਂ ਤੋਂ ਰੱਸੀਆਂ ਖੋਲ੍ਹ ਕੇ, ਚਾਨਣੀ ਨੂੰ ਹੌਲੀ ਹੌਲੀ ਲਾਹ ਕੇ, ਵਿੱਛੀਆਂ ਚਾਦਰਾਂ ਉੱਤੇ ਰੱਖ ਕੇ, ਚੰਗੀ ਤਰ੍ਹਾਂ ਝਾੜ ਕੇ ਤੇ ਤਹਿਆਂ ਲਾ ਕੇ ਸਮੇਤ ਉੱਪਰਲੀ ਚਿੱਟੀ ਚਾਦਰ, ਸੁਨਹਿਰੀ ਪੱਟੀ ਦੇ ਫਰਾਸ਼ਖਾਨੇ ਘਲਾ ਦਿੱਤਾ ਜਾਂਦਾ ਹੈ। ਇਸ ਦੇ ਨਾਲ ਹੀ ਦਰਸ਼ਨੀ ਰੁਮਾਲੇ ਵੀ ਘਲਾਏ ਜਾਂਦੇ ਹਨ।

ਜਿਹੜੀ ਚਾਨਣੀ ਨਵੀਂ ਲਾਈ ਜਾਂਦੀ ਹੈ ਉਸ ਦੇ ਨਾਲ ਦਾ ਹੀ ਛੇ ਦਰਸ਼ਨੀ ਰੁਮਾਲਿਆਂ ਦਾ ਸੈੱਟ ਵੀ ਪੇਟੀ ਵਿਚ ਰੱਖ ਲਿਆ ਜਾਂਦਾ ਹੈ ਇਸ ਵਿਚ ਸੁਖਆਸਣ

ਹੋਏ ਸਰੂਪ ਉੱਤੇ ਸਜਾਉਣ ਵਾਲਾ ਰੁਮਾਲਾ ਵੀ ਹੁੰਦਾ ਹੈ।

**ਚਾਨਣੀ (ਚੰਦੋਆ) ਚੜ੍ਹਾਉਣੀ:**

ਨਵੀਂ ਚਾਨਣੀ ਖੋਲ੍ਹ ਕੇ ਤੇ ਚੰਗੀ ਤਰ੍ਹਾਂ ਝਾੜ ਕੇ ਚੌਹਾਂ ਨੁਕਰਾਂ ਤੇ ਦੋਵਾਂ ਪਾਸਿਆਂ ਵਾਲੇ ਕੜਿਆਂ ਵਿਚ ਰੱਸੀਆਂ ਨਾਲ ਬੰਨ੍ਹਣ ਸਮੇਂ, ਚਾਨਣੀ ਦੇ ਵਿਚਕਾਰ ਟੰਗੇ ਹੋਏ ਕੜੇ ਵਿਚ ਧਾਗੇ ਨਾਲ ਬੰਨ੍ਹੀ ਸਾਹਲ ਟੰਗ ਕੇ ਚਾਨਣੀ ਦੇ ਸਾਹਮਣੇ ਫਰਸ਼ ਵਾਲੀ ਜਗ੍ਹਾ ਤੋਂ ਕੇਂਦਰੀ ਸਥਾਨ ਦੀ ਨਿਸ਼ਾਨਦੇਹੀ ਲੈ ਕੇ ਸਾਰੀਆਂ ਰੱਸੀਆਂ ਬੰਨ੍ਹ ਦਿੱਤੀਆਂ ਜਾਂਦੀਆਂ ਹਨ। ਇਸ ਉਪਰੰਤ ਚਾਨਣੀ ਉੱਪਰ ਚਿੱਟੀ ਚਾਦਰ ਵੀ ਬੰਨ੍ਹੀ ਜਾਂਦੀ ਹੈ। ਸੁਨਹਿਰੀ ਪੱਟੀ, ਛੱਬੇ, ਚੰਦ੍ਰਮੇ ਆਦਿਕ ਵੀ ਬੰਨ੍ਹ ਦਿੱਤੇ ਜਾਂਦੇ ਹਨ। ਚਾਨਣੀ ਲਾਉਣ ਵਕਤ ਵੀ ਫਰਸ਼ ਅਤੇ ਜੰਗਲੇ ਉੱਪਰ ਚਾਦਰਾਂ ਵਿਛਾਈਆਂ ਜਾਂਦੀ ਹਨ ਜਿਸ ਕਰ ਕੇ ਚਾਨਣੀ ਜ਼ਮੀਨ ਉੱਤੇ ਨਹੀਂ ਲੱਗਦੀ ਇਹ ਸਭ ਅਦਬ ਹਿੱਤ ਕੀਤਾ ਜਾਂਦਾ ਹੈ।

ਅੰਦਰੋਂ ਬਰੀਕ ਝਾੜੂ ਨਾਲ ਸਫਾਈ ਕੀਤੀ ਜਾਂਦੀ ਹੈ। ਕੰਧਾਂ, ਪੱਖੇ, ਬਿਜਲੀ ਦੇ ਝਾੜ ਆਦਿਕ ਦੀ ਸਫਾਈ ਕੱਪੜੇ ਨਾਲ ਕੀਤੀ ਜਾਂਦੀ ਹੈ। ਪਿੱਤਲ ਦੇ ਜੰਗਲੇ ਬਰਾਸੋ ਨਾਲ ਸਾਫ ਕਰ ਕੇ ਚਮਕਾਏ ਜਾਂਦੇ ਹਨ। ਬਾਹਰੋਂ ਵੀ ਕੰਧਾਂ, ਪਰਕਰਮਾ ਪੁਲ਼ 'ਤੇ ਜੰਗਲਿਆਂ ਦੀ ਸਫਾਈ ਦੀ ਸੇਵਾ ਕੀਤੀ ਜਾਂਦੀ ਹੈ। ਜਦੋਂ ਸਫਾਈ ਦਾ ਸਾਰਾ ਕਾਰਜ ਸੰਪੂਰਨ ਹੋ ਜਾਂਦਾ ਹੈ ਤਾਂ ਕੜਾਹ ਪ੍ਰਸ਼ਾਦ ਬਾਟਿਆਂ ਵਿਚ ਪਾ ਕੇ ਸਜਾਇਆ ਜਾਂਦਾ ਹੈ। ਇਸ ਸਾਰੀ ਸੇਵਾ ਦੌਰਾਨ ਗੁਰਮੁਖ ਪਿਆਰੇ ਉੱਚੀ ਧੁਨੀ ਅਤੇ ਜੋਟੀਆਂ ਵਿਚ ਇਨ੍ਹਾਂ ਸ਼ਬਦਾਂ ਦਾ ਗਾਇਣ ਬੜੇ ਪ੍ਰੇਮ ਸਹਿਤ ਕਰਦੇ ਰਹਿੰਦੇ ਹਨ। *ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥* ਅਤੇ *ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥* ਆਦਿਕ। ਸਭ ਗੁਰਮੁਖ ਪਿਆਰੇ ਮਿਲ ਕੇ ਅਨੰਦੁ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕਰਦੇ ਹਨ।

ਪਹਿਲੀ ਅਰਦਾਸ : ਫਰਾਸ਼ ਜੀ ਅਰਦਾਸ ਅਰੰਭ ਕਰ ਕੇ ਅਖੀਰ ਵਿਚ ਇਹ ਸ਼ਬਦ ਕਹਿੰਦੇ ਹਨ–

"ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਆਪ ਜੀ ਦੇ ਪਵਿੱਤਰ ਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸਮਾਪਤੀ ਉਪਰੰਤ ਸਫਾਈ ਦੀ ਸੇਵਾ ਸੰਪੂਰਨ ਹੋਈ, ਗੁਰਮੁਖ ਪਰਵਾਰ ਵੱਲੋਂ ਚਾਨਣੀ ਤੇ ਰੁਮਾਲੇ ਭੇਟ ਹੋਏ, ਸੇਵਾ ਕਰਨ ਵਾਲੇ ਸੱਜਣਾਂ ਦੀ ਸੇਵਾ ਪ੍ਰਵਾਨ ਕਰਨੀ, ਅਨੰਦੁ ਸਾਹਿਬ ਦਾ ਪਾਠ ਕਰਦਿਆਂ ਹੋਈਆਂ ਭੁੱਲਾਂ ਬਖਸ਼ ਲੈਣੀਆਂ, ਪ੍ਰਬੰਧ ਤੇ ਸੰਗਤ ਵੱਲੋਂ ਭੇਟ ਕੜਾਹ ਪ੍ਰਸ਼ਾਦ ਆਪ ਜੀ ਦੇ ਦਰ ਪ੍ਰਵਾਣ ਹੋਵੇ ਜੀ।"

ਅਰਦਾਸ ਉਪਰੰਤ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ ਤੇ ਇਸ ਦੇ ਨਾਲ ਹੀ ਸਫਾਈ ਵਾਲੇ ਪਹਿਲੇ ਜਥੇ ਦੇ ਸਾਰੇ ਸਿੰਘ ਅਤੇ ਸਮੁੱਚੀ ਸੰਗਤ ਬਾਹਰ ਆ ਜਾਂਦੀ ਹੈ ਅਤੇ ਗੁਰੂ ਦਰਬਾਰ ਦੇ ਚਾਰੇ ਕਿਵਾੜ ਭੇੜ ਦਿੱਤੇ ਜਾਂਦੇ ਹਨ। ਅੰਦਰ ਸਿਰਫ ਦੋਵਾਂ ਫਰਾਸ਼ਾਂ ਦੇ ਦੋਵੇਂ ਸਹਾਇਕ ਸੇਵਾਦਾਰ ਹੀ ਰਹਿ ਜਾਂਦੇ ਹਨ। ਦੋਵੇਂ ਫਰਾਸ਼ ਅਗਲੇਰੀ ਹੋਣ ਵਾਲੀ ਤਿੰਨ ਪਹਿਰੇ ਦੇ ਇਸ਼ਨਾਨ ਦੀ ਸੇਵਾ ਦੀ ਤਿਆਰੀ ਲਈ ਆਪਣੇ ਕਮਰੇ ਵਿਚ ਚਲੇ ਜਾਂਦੇ ਹਨ।

***ਚਲਦਾ. . .***

# ਗੁਰਬਾਣੀ ਵਿਚ ਨਿਆਂ ਦਾ ਸੰਕਲਪ

*-ਡਾ. ਤੇਜਿੰਦਰ ਪਾਲ ਸਿੰਘ**

ਗੁਰਮਤਿ ਅਨੁਸਾਰ ਨਿਆਂ ਇਕ ਸਦਗੁਣ ਹੈ, ਜਿਹੜਾ ਪਰਮਸਤਿ ਦੀ ਕਿਰਪਾ ਸਦਕਾ ਪ੍ਰਾਪਤ ਹੁੰਦਾ ਹੈ। ਪਰਮਸਤਿ ਹੀ ਦੈਵੀ ਨਿਆਂ ਦਾ ਸੋਮਾ ਹੈ। 'ਨਿਆਂ' ਦਾ ਸਿੱਧਾ ਸੰਬੰਧ ਰਾਜੇ ਨਾਲ ਹੁੰਦਾ ਹੈ, ਜਿਹੜਾ ਰਾਜਾ ਰਾਜ-ਸਿੰਘਾਸਣ 'ਤੇ ਰਾਜ ਕਰਦਾ ਹੈ। ਉਸ ਅੰਦਰ ਪਰਮਸਤਿ ਦਾ ਨਿਰਮਲ ਭੈਅ ਅਤੇ ਪੰਜ ਸਦਗੁਣ (ਸਤ, ਸੰਤੋਖ, ਦਯਾ, ਧਰਮ, ਧੀਰਜ) ਹੋਣੇ ਲਾਜ਼ਮੀ ਹਨ, ਜਿਸ ਕਾਰਨ ਉਹ ਸੱਚਾ ਨਿਆਇਕ ਕਹਿਲਾਉਣ ਦਾ ਅਧਿਕਾਰੀ ਹੈ। ਇਨ੍ਹਾਂ ਗੁਣਾਂ ਤੋਂ ਅਭਿੱਜ ਸਮਾਜਿਕ ਅਤੇ ਅਧਿਆਤਮਕ ਨਿਆਧੀਸ਼ (ਰਾਜਾ) ਨਿਆਂ ਕਰਨ ਵਿਚ ਅਸਫਲ ਰਹਿੰਦਾ ਹੈ। ਗੁਰ ਵਾਕ ਹੈ : *ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥* ਭਾਵ ਕਿ ਪ੍ਰਭੂ ਦੇ ਡਰ (fear) ਅਤੇ ਪੰਜਾਂ ਨੇਕੀਆਂ (five virtues) ਨਾਲ ਰੰਗਿਆ ਹੋਇਆ ਜੀਵ ਜਾਂ ਪਾਤਿਸ਼ਾਹ ਹੀ ਰਾਜ-ਸਿੰਘਾਸਣ 'ਤੇ ਬੈਠਦਾ ਹੈ। ਰਾਜਾ ਨਿਆਂਕਾਰੀ ਹੋਣਾ ਚਾਹੀਦਾ ਹੈ, ਕਿਉਂਕਿ ਲੋਕ ਮਾਨਤਾ ਹੈ ਕਿ ਰਾਜੇ ਪਰਮਾਤਮਾ ਵੱਲੋਂ ਸਮਾਜ ਹਿੱਤ ਲਈ ਭੇਜੇ ਜਾਂਦੇ ਹਨ। ਇਸ ਲਈ ਰਾਜਿਆਂ ਨੂੰ ਰਾਜ ਪ੍ਰਬੰਧ ਸੁਚਾਰੂ ਢੰਗ ਨਾਲ ਚਲਾਉਣ ਲਈ ਉੱਚੇ ਕਿਰਦਾਰ ਵਾਲਾ ਹੋਣਾ ਚਾਹੀਦਾ ਹੈ। ਜੇਕਰ ਰਾਜਾ ਹੀ ਅਨਿਆਈ ਹੈ ਤਾਂ ਪਰਜਾ ਨਾਲ ਨਿਆਂ ਨਹੀਂ ਕਰ ਸਕਦਾ।

'ਨਿਆਂ' ਦੇ ਵਿਪਰੀਤ ਅਨਿਆਂ ਹੈ, ਜੋ ਕਿ ਇਕ ਬੁਰਿਆਈ ਹੈ। ਕਾਨੂੰਨ ਅਤੇ ਨੈਤਿਕਤਾ ਦੇ ਦਾਇਰੇ ਵਿਚ ਵਿਚਰਦਿਆਂ ਜਿਸ ਵਿਹਾਰ ਦੀ ਉਮੀਦ ਕੀਤੀ ਜਾਵੇ, ਉਸ ਤੋਂ ਉਲਟ ਕੀਤਾ ਵਿਹਾਰ ਅਨਿਆਂ ਅਖਵਾਉਂਦਾ ਹੈ। ਗ਼ਰੀਬਾਂ ਦੀ ਲੁੱਟ ਅਤੇ ਅਮੀਰਾਂ ਦਾ ਅੱਯਾਸ਼ ਹੋਣਾ, ਆਰਥਿਕ ਪੱਖੋਂ ਅਨਿਆਂ ਹੈ। ਧਾਰਮਿਕ ਆਗੂ ਜਦੋਂ ਰੀਤਾਂ ਤੇ ਪੁਰਾਤਨ ਰਵਾਇਤਾਂ ਦਾ ਸਹਾਰਾ ਲੈ ਕੇ ਸੱਚ ਤੇ ਹੱਕ ਨੂੰ ਦਬਾਉਂਦੇ ਹਨ ਤਾਂ ਇਹ ਧਾਰਮਿਕ ਅਨਿਆਂ ਦਾ ਰੂਪ ਧਾਰਨ ਕਰਦਾ ਹੈ। ਇਸ ਅਨਿਆਂ ਵਿਰੁੱਧ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਵਾਜ਼ ਬੁਲੰਦ ਕੀਤੀ। ਗੁਰੂ ਜੋਤਿ-ਜੁਗਤਿ ਦਾ ਇਹੀ ਸੰਘਰਸ਼ਮਈ ਮਿਸ਼ਨ ਨਿਰੰਤਰ ਜਾਰੀ ਰਿਹਾ, ਜਿਸ ਅਧੀਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ-ਪੀਰੀ ਦੀਆਂ ਤਲਵਾਰਾਂ ਧਾਰਨ ਕਰ ਕੇ ਸੰਤ-ਸਿਪਾਹੀ ਤੇ ਭਗਤੀ-ਸ਼ਕਤੀ ਦਾ ਸੁਮੇਲ ਕੀਤਾ। ਇਸ ਦੀ ਨਿਰੰਤਰਤਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨਿਆਂ ਵਿਰੁੱਧ ੧੪ ਜੁਧ ਕਰ ਕੇ ਮਨੁੱਖਤਾ ਨੂੰ ਗ਼ੁਲਾਮੀ ਦੀਆਂ ਜ਼ੰਜੀਰਾਂ ਕੱਟ ਕੇ ਸੁਤੰਤਰਤਾ ਬਖਸ਼ੀ। ਐਨਾ ਹੀ ਨਹੀਂ, ਉਨ੍ਹਾਂ ਨੇ ਔਰੰਗਜ਼ੇਬ ਨੂੰ 'ਜ਼ਫਰਨਾਮਾ' ਰਾਹੀਂ

**ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ) ਯੂਨੀਵਰਸਿਟੀ ਕਾਲਜ, ਮੀਰਾਂਪੁਰ-੧੪੭੧੧੧ (ਪਟਿਆਲਾ)। ਮੋ. ੯੯੮੮੦੦੪੭੩੩*

ਚੰਗੇ ਸ਼ਾਸਕ ਬਣਨ ਦਾ ਉਪਦੇਸ਼ ਵੀ ਦਿੱਤਾ। ਇਸ ਉਪਦੇਸ਼ ਨੇ ਸਿੱਖ ਧਰਮ ਵਿਚ ਮਿਲਦੇ 'ਨਿਆਂ' ਦੇ ਸੰਕਲਪ ਵਿਚ ਵਾਧਾ ਕੀਤਾ।

ਇਸ ਦਾ ਮਨੋਰਥ 'ਨਿਆਂ' (justice) ਦੇ ਸਿੱਖ ਸਿਧਾਂਤ ਬਾਰੇ ਜਾਣਨਾ ਹੈ। ਇਸ ਜਤਨ ਵਿਚ ਨਿਆਂ ਦੇ ਅਰਥ ਅਤੇ ਪਰਿਭਾਸ਼ਾ ਸਮਝ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਆਂ ਸੰਬੰਧੀ ਮਿਲਦੇ ਪ੍ਰਵਚਨਾਂ ਦੀ ਪੜਚੋਲ ਕੀਤੀ ਜਾਵੇਗੀ। ਇੱਥੇ ਇਹ ਸਪੱਸ਼ਟ ਕੀਤਾ ਜਾਂਦਾ ਹੈ ਕਿ ਨਿਆਂ ਦਾ ਸੰਕਲਪ ਬੇਸ਼ਕ ਹੋਰ ਧਰਮਾਂ ਜਾਂ ਪਰੰਪਰਾਵਾਂ ਵਿਚ ਵੀ ਮਿਲਦਾ ਹੈ, ਪਰੰਤੂ ਸਾਡਾ ਮਨੋਰਥ ਨਿਆਂ ਦਾ ਕੇਵਲ ਸਿੱਖ ਸੰਦਰਭ ਜਾਣਨਾ ਹੈ।

**ਨਿਆਂ : ਅਰਥ**

ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ 'ਨਿਆਂ' ਸ਼ਬਦ ਦੇ ਅਰਥ ਇਨਸਾਫ਼, ਅਦਲ ਆਦਿ ਕੀਤੇ ਹਨ। ਉਨ੍ਹਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਨਿਆਂ' ਸ਼ਬਦ ਦੋ ਰੂਪਾਂ ਵਿਚ ਮਿਲਦਾ ਹੈ: 'ਨਿਆਉ' ਅਤੇ 'ਨਿਆਵ'। ਭਾਈ ਵੀਰ ਸਿੰਘ ਨੇ 'ਗੁਰੂ ਗ੍ਰੰਥ ਸਾਹਿਬ ਕੋਸ਼' ਵਿਚ 'ਨਿਆਉ' ਅਤੇ 'ਨਿਆਵ' ਦੋਹੇ ਸ਼ਬਦਾਂ ਦੇ ਅਰਥ ਇਨਸਾਫ਼, ਅਦਲ, ਹਕੋਂ ਹਕ ਨਿਬੇੜਾ ਆਦਿ ਕੀਤੇ ਹਨ। ਇਹ ਦੋਵੇਂ ਸ਼ਬਦ ਸੰਸਕ੍ਰਿਤ ਸ਼ਬਦ 'ਨਯਾਯ' ਦੇ ਤਦਭਵ ਰੂਪ ਹਨ। ਨਿਆਂ ਲਈ ਅੰਗਰੇਜ਼ੀ ਭਾਸ਼ਾ ਵਿਚ 'Justice' ਸ਼ਬਦ ਦੀ ਵਰਤੋਂ ਕੀਤੀ ਜਾਂਦੀ ਹੈ, ਜਿਸ ਦੀ ਉਤਪਤੀ ਗਰੀਕ ਭਾਸ਼ਾ ਦੇ ਸ਼ਬਦ 'Just' ਤੋਂ ਹੋਈ ਹੈ। ਪਲੈਟੋ ਨੇ ਆਪਣੀ ਪੁਸਤਕ The Republic ਵਿਚ ਦੱਸਿਆ ਹੈ ਕਿ 'Just' ਨੂੰ Right, Fair, Honest, Legally, Right, Lawful, ਆਦਿ ਕਈ ਅਰਥਾਂ ਵਿਚ ਵਰਤਿਆ ਜਾਂਦਾ ਹੈ। 'Justice' ਲਾਤੀਨੀ ਭਾਸ਼ਾ ਦੇ ਸ਼ਬਦ 'ਜਸ' (Jus) ਤੋਂ ਬਣਿਆ ਹੈ, ਜਿਸ ਦਾ ਅਰਥ ਹੈ ਬੰਧਨ ਜਾਂ ਬੱਝਣਾ। ਭਾਵ ਨਿਆਂ ਉਸ ਪ੍ਰਬੰਧ ਦਾ ਨਾਂ ਹੈ ਜਿਸ ਰਾਹੀਂ ਇਕ ਮਨੁੱਖ ਦੂਜੇ ਮਨੁੱਖ ਨਾਲ ਜੁੜਿਆ ਹੋਇਆ ਹੈ। ਪਲੈਟੋ ਅਨੁਸਾਰ ਨਿਆਂ ਆਤਮਾ ਦਾ ਇਕ ਅੰਦਰੂਨੀ ਵਿਸ਼ੇਸ਼ ਗੁਣ ਹੈ। ਇਨਸਾਫ਼ (ਨਿਆਂ) ਦਾ ਅਰਥ ਹੈ ਦੋ ਟੂਕ ਕਰਨਾ, ਬਰਾਬਰ ਦੇ ਦੋ ਟੁੱਕੜੇ ਭਾਵ ਕਿਸੇ ਨਾਲ ਜ਼ਿਆਦਤੀ ਨਾ ਕਰਨਾ, ਬਲਕਿ ਦੋਹਾਂ ਧਿਰਾਂ ਨੂੰ ਇੱਕੋ ਜਿਹਾ ਸਮਝਦੇ ਹੋਏ ਸਹੀ ਫ਼ੈਸਲਾ ਦੇਣਾ। ਰਾਜ ਵਿਚ ਸ਼ਾਸਕ ਦੇ ਹਿੱਤਾਂ ਦੀ ਪੂਰਤੀ ਹੀ ਨਿਆਂ ਹੈ, ਪਰ ਇਹ ਇਕ ਵਿਅਕਤੀਗਤ ਦ੍ਰਿਸ਼ਟੀਕੋਣ ਨਾਲ ਸੰਬੰਧਿਤ ਹੈ।

**ਨਿਆਂ : ਪਰਿਭਾਸ਼ਾ**

ਨਿਆਂ ਨੂੰ ਪਰਿਭਾਸ਼ਿਤ ਕਰਨਾ ਸੁਖੈਨ ਕਾਰਜ ਨਹੀਂ। ਪੂਰਬੀ ਅਤੇ ਪੱਛਮੀ ਵਿਦਵਾਨਾਂ ਨੇ 'ਨਿਆਂ' ਨੂੰ ਆਪੋ-ਆਪਣੇ ਦ੍ਰਿਸ਼ਟੀਕੋਣ ਤੋਂ ਪਰਿਭਾਸ਼ਿਤ ਕੀਤਾ ਹੈ। ਪੂਰਬੀ ਵਿਦਵਾਨਾਂ ਵਿੱਚੋਂ ਜ਼ਿਆਦਾਤਰ ਸਿੱਖ ਵਿਦਵਾਨਾਂ ਨੇ ਨਿਆਂ ਦੀਆਂ ਪਰਿਭਾਸ਼ਾਵਾਂ ਦਿੱਤੀਆਂ ਹਨ। 'ਗੁਰਮਤਿ ਨਿਰਣਯ ਕੋਸ਼' ਅਨੁਸਾਰ ਹਰ ਮਨੁੱਖ ਦੀ ਕੁਦਰਤੀ ਇੱਛਾ ਹੁੰਦੀ ਹੈ ਕਿ ਦੂਜੇ ਉਸ ਨਾਲ ਉੱਚਿਤ ਵਿਹਾਰ ਕਰਨ। ਇਸ ਗੱਲ ਨੂੰ ਯਕੀਨੀ ਬਣਾਉਣ ਲਈ ਕੁਝ ਅਧਿਕਾਰ ਹਰੇਕ ਮਨੁੱਖ ਨੂੰ ਲੋੜੀਂਦੇ ਹਨ। ਇਨ੍ਹਾਂ ਅਧਿਕਾਰਾਂ ਦੀ

ਖੁਲ੍ਹ 'ਨਿਆਂ' ਕਹਾਉਂਦੀ ਹੈ।

ਭਾਈ ਕਾਨ੍ਹ ਸਿੰਘ ਨਾਭਾ ਨੇ 'ਨਿਆਂ' ਨੂੰ ਨੀਤੀ ਅਤੇ ਦਿਵਯ ਨਯਾਯ ਦੀ ਸੰਗਿਆ ਦਿੱਤੀ ਹੈ। ਉਨ੍ਹਾਂ ਅਨੁਸਾਰ ਜਿਸ ਵਿਦਿਆ ਤੋਂ ਹਿਤ-ਅਹਿਤ, ਯੋਗਯ-ਅਯੋਗਯ ਅਤੇ ਹਾਨਿ-ਲਾਭ ਦਾ ਗਿਆਨ ਹੋਵੇ ਅਤੇ ਸਾਰਿਆਂ ਨਾਲ ਨਿਆਂ ਵਰਤਾਉ ਕੀਤਾ ਜਾਵੇ, ਜਿਸ ਨਾਲ ਮਨ ਬਾਂਛਿਤ ਫਲ ਪ੍ਰਾਪਤ ਹੋਣ, ਉਸ ਦਾ ਨਾਉਂ ਨੀਤੀ ਹੈ। ਭਾਈ ਸਾਹਿਬ ਦੱਸਦੇ ਹਨ ਕਿ ਪੁਰਾਣੇ ਸਮੇਂ ਵਿਚ 'ਦਿਵਯ ਨਿਆਂ' ਹੋਇਆ ਕਰਦਾ ਸੀ, ਜਿਸ ਦੇ ਦਿਵਯ, ਅਗਨਿ ਦਿਵਯ ਅਤੇ ਵਿਸ਼ ਦਿਵਯ ਆਦਿ ਕਈ ਭੇਦ ਸਨ। ਗਵਾਹੀ ਅਤੇ ਲਿਖਿਤ ਨਾ ਹੋਣ ਕਾਰਨ ਸੱਚੇ-ਝੂਠੇ ਦੀ ਪ੍ਰੀਖਿਆ ਕਰਨ ਲਈ ਜੱਜ ਹੁਕਮ ਰੂਪ ਵਿਚ ਸਜ਼ਾ ਸੁਣਾਉਂਦਾ ਸੀ ਕਿ, "ਦੋਹਾਂ ਨੂੰ ਪਾਣੀ ਵਿਚ ਸਿਟ ਦਿਓ, ਅੱਗ ਵਿਚ ਪਾਓ, ਅਥਵਾ ਅਗਨੀ ਜਿਹੇ ਤਪਾਏ ਹੋਏ ਲੋਹੇ ਦੇ ਗੋਲੇ ਹੱਥਾਂ ਉੱਤੇ ਰੱਖੋ ਅਤੇ ਜ਼ਹਿਰ ਖਵਾਓ, ਆਦਿਕ।" ਇਸ ਨਿਆਂ ਨੂੰ ਗੁਰਮਤਿ ਅਨੁਸਾਰ ਪ੍ਰਵਾਨ ਨਹੀਂ ਕੀਤਾ ਗਿਆ, ਕਿਉਂਕਿ ਪਰਮਾਤਮਾ ਦਾ ਨਿਆਂ ਸੱਚਾ ਨਿਆਂ ਹੈ। ਇਸ ਅਨੁਸਾਰ ਜੈਸਾ ਕਰਮ ਕੋਈ ਕਰਦਾ ਹੈ, ਉਸੇ ਅਨੁਸਾਰ ਉਸ ਨੂੰ ਫਲ ਪ੍ਰਾਪਤ ਹੁੰਦਾ ਹੈ।

'ਪ੍ਰੇਮ ਸੁਮਾਰਗ ਗ੍ਰੰਥ' ਵਿਚ ਨਿਆਂ ਨੂੰ ਬੜੇ ਭਾਵ-ਪੂਰਤ ਸ਼ਬਦਾਂ ਵਿਚ ਪਰਿਭਾਸ਼ਿਤ ਕੀਤਾ ਗਿਆ ਹੈ। ਇਸ ਅਨੁਸਾਰ ਨਾ ਪਰਾਏ ਹੱਕ ਨੂੰ ਅੰਗੀਕਾਰ ਕੀਤਾ ਜਾਵੇ ਅਤੇ ਨਾ ਕਿਸੇ ਨੂੰ ਕਰਨ ਦਿਤਾ ਜਾਵੇ, ਨਾ ਕਿਸੇ ਨੂੰ ਦੁੱਖ ਦਿੱਤਾ ਜਾਵੇ, ਨਾ ਕਿਸੇ ਨੂੰ ਦੁਖੀ ਦੇਖਿਆ ਜਾਵੇ, ਇਸੇ ਨੂੰ ਨਿਆਂ ਕਹਿੰਦੇ ਹਨ, "ਨਿਆਉਂ ਬਰਾਬਰ ਬੰਦਗੀ ਭੀ ਨਾਹੀ। ਨਿਆਉਂ ਕਿਸ ਨੂੰ ਕਹਦੇ ਹੈਨਿ? ਜੋ ਪਰਾਏ ਹੱਕ ਦਾ ਅੰਗੀਕਾਰ ਨ ਕਰੈ। ਨਾ ਕਿਸੇ ਸਿਓਂ ਕਰਾਵੈ। ਕਿਸੇ ਨੂੰ ਅਪਨੇ ਬਸ ਚਲਤੇ ਦੁਖ ਨ ਦੇਇ : ਨ ਦੇਖ ਸਕੇ। ਨਿਆਉਂ ਇਸੀ ਕਾ ਨਾਉਂ ਹੈ।"

ਪੱਛਮੀ ਵਿਦਵਾਨ ਕੈਫ਼ਿਲਸ ਅਨੁਸਾਰ, "ਨਿਆਂ ਕਰਜ਼ਾ ਚੁਕਾਉਣ ਜਾਂ ਦੇਣਦਾਰੀਆਂ ਦੀ ਯਥਾਸ਼ਕਤ ਪੂਰਤੀ ਦਾ ਨਾਮ ਹੈ"। ਥਰੇਸੀਮੈਕਸ ਅਨੁਸਾਰ, "ਰਾਜ ਵਿਚ ਸ਼ਾਸਕ ਦੇ ਹਿੱਤਾਂ ਦੀ ਪੂਰਤੀ ਹੀ ਨਿਆਂ ਹੈ, ਪਰ ਇਹ ਇਕ ਵਿਅਕਤੀਗਤ ਦ੍ਰਿਸ਼ਟੀਕੋਣ ਨਾਲ ਸੰਬੰਧਿਤ ਹੈ"। ਪਲੈਟੋ ਅਨੁਸਾਰ, "ਨਿਆਂ ਆਤਮਾ ਦਾ ਇਕ ਅੰਦਰੂਨੀ ਵਿਸ਼ੇਸ਼ ਗੁਣ ਹੈ"। ਪਲੈਟੋ ਨੇ ਆਪਣੀ ਪੁਸਤਕ The Republic ਵਿਚ ਨਿਆਂ ਦੀਆਂ ਦੋ ਪਰਿਭਾਸ਼ਾਵਾਂ ਦਿੱਤੀਆਂ ਹਨ। ਪਹਿਲੀ ਪਰਿਭਾਸ਼ਾ ਵਿਚ ਉਹ 'Justice is Harmony' ਅਤੇ ਦੂਜੀ ਵਿਚ ਉਹ 'Justice is doing one's own job' ਕਹਿੰਦਾ ਹੈ। ਸਮਾਜ ਵਿਚ ਨਿਆਂ ਰਾਜ ਸੱਤਾ ਦੀ ਸਥਾਪਤੀ ਅਤੇ ਉਸ ਦੀ ਕਾਰਜ-ਸ਼ੈਲੀ ਵਿਚ ਅਹਿਮ ਯੋਗਦਾਨ ਪਾਉਂਦਾ ਹੈ। ਪਲੈਟੋ ਅਨੁਸਾਰ ਨਿਆਂ ਵਿਵਸਥਾ ਕਾਰਗਰ ਤਾਂ ਸਿਧ ਹੋ ਸਕਦੀ ਹੈ ਜੇਕਰ ਸ਼ਾਸਕ, ਸ਼ਸਤਰਧਾਰੀ ਅਤੇ ਕਾਮੇ ਵਿਚਕਾਰ ਸਮਤੋਲ ਰੱਖੇ।

ਕਾਂਸਟੀਚਿਊਸ਼ਨਲ ਡਵੈਲਪਮੈਂਟਸ ਇਨ ਬ੍ਰਿਟੇਨ ਵਿਚ ਲਾਰਡ ਡੈਨਿੰਗ ਦੇ

ਨਿਆਂ ਸੰਬੰਧੀ ਵਿਚਾਰ ਨੂੰ ਰਾਜਿੰਦਰ ਸਿੰਘ ਭਸੀਨ ਨੇ ਇਸ ਤਰ੍ਹਾਂ ਦਰਸਾਇਆ ਹੈ ਕਿ, "ਨਿਆਂ ਕੋਈ ਸੰਸਾਰਕ ਚੀਜ਼ ਨਹੀਂ, ਇਹ ਸਦੀਵੀ ਹੈ ਅਤੇ ਇਸ ਸਿਧਾਂਤ ਨੂੰ ਜੇ ਲਫ਼ਜ਼ਾਂ ਵਿਚ ਬਿਆਨ ਕਰਨਾ ਹੋਵੇ ਤਾਂ ਕਿਹਾ ਜਾ ਸਕਦਾ ਹੈ ਕਿ 'ਨਿਆਂ' ਉਹ ਕੁਝ ਹੈ ਜੋ ਸਮਾਜ ਦੇ ਸਹੀ ਸੋਚ ਵਾਲੇ ਮਨੁੱਖ ਨਿਆਂਸ਼ੀਲ ਸਮਝਦੇ ਹਨ"।

## ਨਿਆਂ ਦਾ ਸਿੱਖ ਸਿਧਾਂਤ

ਪੂਰਬ ਅਤੇ ਪੱਛਮ ਦੀਆਂ ਵਿਚਾਰਧਾਰਾਵਾਂ ਨੇ ਆਪੋ-ਆਪਣੇ ਦ੍ਰਿਸ਼ਟੀਕੋਣ ਤੋਂ ਨਿਆਂ ਸੰਬੰਧੀ ਵਿਚਾਰ ਦਰਜ ਕੀਤੇ ਹਨ, ਪਰੰਤੂ ਜਿਵੇਂ ਕਿ ਇਸ ਲੇਖ ਦੇ 'ਮਨੋਰਥ' ਭਾਗ ਵਿਚ ਦੱਸਿਆ ਗਿਆ ਹੈ ਕਿ ਸਾਡਾ ਮਨੋਰਥ ਕੇਵਲ ਨਿਆਂ ਦਾ ਸਿੱਖ ਸੰਦਰਭ ਜਾਣਨਾ ਹੈ। ਸੋ, ਨਿਆਂ ਦਾ ਸਿੱਖ ਸਿਧਾਂਤ ਜਾਣਨ ਲਈ ਅਸੀਂ ਹੇਠ ਦਿੱਤੇ ਪੱਖਾਂ 'ਤੇ ਵਿਚਾਰ ਕਰਾਂਗੇ :

## ੧. ਹਲੇਮੀ ਰਾਜ

ਮਨੁੱਖ ਲਈ ਢੁਕਵਾਂ ਮਾਹੌਲ ਸਿਰਜਣਾ ਰਾਜ ਦੀ ਜ਼ਿੰਮੇਵਾਰੀ ਮੰਨੀ ਗਈ ਹੈ। ਮਨੁੱਖੀ ਜੀਵਨ ਦੀ ਸੁਚੱਜੀ ਕਾਰਜ ਸ਼ੈਲੀ ਤਾਂ ਹੀ ਬਰਕਰਾਰ ਰਹਿ ਸਕਦੀ ਹੈ ਜੇਕਰ ਰਾਜ-ਸ਼ਕਤੀ ਉੱਚਿਤ ਜੀਵਨ ਵਿਵਸਥਾਵਾਂ ਉਪਲਬਧ ਕਰਵਾਏ। ਇਨ੍ਹਾਂ ਵਿਵਸਥਾਵਾਂ ਵਿੱਚੋਂ 'ਨਿਆਂ' ਵਿਵਸਥਾ ਸਭ ਤੋਂ ਅਹਿਮ ਹੈ। 'ਨਿਆਂ' ਵਿਵਸਥਾ ਚੰਗੀ ਹੋਵੇਗੀ ਤਾਂ ਹੀ ਮਨੁੱਖ ਦੇ ਧਾਰਮਿਕ, ਸਮਾਜਿਕ, ਸੱਭਿਆਚਾਰਕ ਅਤੇ ਆਰਥਿਕ ਆਦਿ ਹੱਕਾਂ ਦੀ ਰਾਖੀ ਹੋ ਸਕਦੀ ਹੈ। ਗੁਰਬਾਣੀ ਵਿਚ ਅਜਿਹੇ ਨਿਆਂ ਪ੍ਰਧਾਨ ਰਾਜ ਵਿਵਸਥਾ ਦਾ ਬਿੰਬ 'ਹਲੇਮੀ ਰਾਜ' ਦੇ ਸੰਕਲਪ ਰਾਹੀਂ ਸਿਰਜਿਆ ਗਿਆ ਹੈ। ਇਸ ਸੰਦਰਭ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ 'ਹਲੇਮੀ ਰਾਜ' ਦੀ ਬਣਤਰ ਅਤੇ ਵਿਵਸਥਾ ਬਾਰੇ ਫੁਰਮਾਉਂਦੇ ਹਨ :

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪)*

'ਹਲੇਮੀ ਰਾਜ' ਦੀ ਬਣਤਰ ਬਾਰੇ ਗੁਰੂ ਸਾਹਿਬ ਦੱਸਦੇ ਹਨ ਕਿ ਇਹ ਅਜਿਹਾ ਰਾਜ ਹੈ, ਜਿਸ ਵਿਚ ਕੋਈ ਮਨੁੱਖ ਕਿਸੇ ਦੂਜੇ ਮਨੁੱਖ ਨੂੰ ਦੁੱਖ ਨਹੀਂ ਦਿੰਦਾ। ਇਸ ਤਰ੍ਹਾਂ ਦੇ ਰਾਜ ਵਿਚ ਸਾਰੇ ਲੋਕ ਸੁਖੀ ਵੱਸਦੇ ਹਨ। ਦੁੱਖ ਨਾ ਦੇਣ ਤੋਂ ਭਾਵ ਹੈ ਕਿ ਕੋਈ ਕਿਸੇ ਦਾ ਹੱਕ ਨਹੀਂ ਮਾਰਦਾ, ਕੋਈ ਕਿਸੇ ਨਾਲ ਬੇਇਨਸਾਫ਼ੀ ਨਹੀਂ ਕਰਦਾ। ਸਭ ਲੋਕ ਆਪੋ-ਆਪਣੇ ਮਨੁੱਖੀ ਹੱਕਾਂ ਦਾ ਆਨੰਦ ਮਾਣਦੇ ਹੋਏ ਜ਼ਿੰਦਗੀ ਗੁਜ਼ਾਰਦੇ ਹਨ। ਗੁਰਬਾਣੀ ਵਿਚ ਜਿਸ ਹਲੇਮੀ ਰਾਜ ਦੀ ਕਲਪਨਾ ਕੀਤੀ ਗਈ ਹੈ, ਉਸਦਾ ਆਧਾਰ 'ਸ਼ਕਤੀ' ਨਾ ਹੋ ਕੇ 'ਹਲੇਮੀ' ਹੈ। ਪਿਆਰ ਦੀ ਨੀਂਹ ਉੱਤੇ ਉਸਰੇ ਇਸ ਰਾਜ ਨੂੰ 'ਹਲੇਮੀ ਰਾਜ' ਕਿਹਾ ਗਿਆ ਹੈ, ਜਿਹੜਾ ਰਾਜ 'ਮਿਹਰਵਾਣ' ਅਕਾਲ ਪੁਰਖ ਵਾਹਿਗੁਰੂ ਦੇ ਹੁਕਮ *('ਹੁਣਿ ਹੁਕਮੁ ਹੋਆ ਮਿਹਰਵਾਣ ਦਾ')* ਨਾਲ ਸਥਾਪਿਤ ਹੁੰਦਾ

ਹੈ। ਇਸ ਰਾਜ ਵਿਚ ਕੋਈ ਕਿਸੇ ਨੂੰ ਦੁੱਖ *('ਕੋਇ ਨ ਕਿਸੈ ਰਵਾਣਦਾ')* ਨਹੀਂ ਦਿੰਦਾ। ਇਸ ਰਾਜ ਵਿਚ ਸਾਰੇ ਮਨੁੱਖ ਸੁਖੀ *('ਸਭ ਸੁਖਾਲੀ ਵੁਠੀਆ')* ਵੱਸਦੇ ਹਨ। ਸਾਰਿਆਂ ਲਈ ਸੁਖਾਲੀ ਸਥਿਤੀ ਉਹ ਹੈ ਜਿਸ ਵਿਚ ਵਿਅਕਤੀ ਦੀਆਂ ਬੁਨਿਆਦੀ ਲੋੜਾਂ ਪੂਰੀਆਂ ਹੋਣ ਤੋਂ ਇਲਾਵਾ ਉਸ ਦੀ ਸ਼ਖ਼ਸੀਅਤ ਦੇ ਪੂਰਨ ਵਿਕਾਸ ਲਈ ਸਾਧਨ ਉਪਲੱਬਧ ਹੋਣ।

'ਹਲੇਮੀ ਰਾਜ' ਦੇ ਇਸ ਸਿੱਖ ਸੰਕਲਪ ਤੋਂ ਸੇਧ ਲੈ ਕੇ 'ਕਲਿਆਣਕਾਰੀ ਰਾਜ' (Welfare State) ਦਾ ਸੰਕਲਪ ਸਾਹਮਣੇ ਆਇਆ ਹੈ। ਅਸਲ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ 'ਹਲੇਮੀ ਰਾਜ' ਤਾਂ ਆਧੁਨਿਕ ਕਲਿਆਣਕਾਰੀ ਰਾਜ ਨਾਲੋਂ ਵਧੇਰੇ ਉੱਤਮ ਸੰਕਲਪ ਹੈ, ਜਿਹੜਾ ਇਕ ਪਾਸੇ 'ਮਿਹਰਵਾਨ' ਰੱਬ ਨਾਲ ਜੁੜਿਆ ਹੈ, ਦੂਜੇ ਪਾਸੇ ਲੋਕਾਂ ਨਾਲ ਜੁੜਿਆ ਹੋਇਆ ਹੈ। ਗੁਰਬਾਣੀ ਅਨੁਸਾਰ ਐਸੇ 'ਹਲੇਮੀ ਰਾਜ' ਦੀ ਸਥਾਪਨਾ ਦੀ ਜ਼ਿੰਮੇਵਾਰੀ ਰਾਜ-ਸ਼੍ਰੇਣੀ 'ਤੇ ਹੈ।

### ੨. ਸ੍ਰੇਸ਼ਟ ਨਿਆਂ ਕਰਤਾ : ਅਕਾਲ ਪੁਰਖ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਨੂੰ ਸਭ ਤੋਂ ਵੱਡਾ ਅਤੇ ਸ੍ਰੇਸ਼ਟ ਨਿਆਂ ਕਰਤਾ ਦਰਸਾਇਆ ਗਿਆ ਹੈ। ਗੁਰਮਤਿ ਅਨੁਸਾਰ ਨਿਆਂ ਦਾ ਸਦਗੁਣ ਪਰਮਸਤਿ ਤੋਂ ਹੀ ਆਵੇਸ਼ਿਤ ਹੋਇਆ ਹੈ, ਕਿਉਂਕਿ ਅਕਾਲ ਪੁਰਖ ਹੀ ਦੈਵੀ ਨਿਆਂ ਦਾ ਸੋਮਾ ਹੈ। ਉਸ ਦੁਆਰਾ ਕੀਤਾ ਨਿਆਂ 'ਸੱਚਾ ਨਿਆਂ' ਹੁੰਦਾ ਹੈ। ਅਕਾਲ ਪੁਰਖ ਨਿਆਇਕ ਸ਼ਕਤੀਆਂ ਅਤੇ ਨਿਆਇਕ ਬਿਬੇਕ ਦਾ ਮਾਲਿਕ ਹੈ, ਜਿਸ ਕਾਰਨ ਉਹ ਹਮੇਸ਼ਾਂ ਸੱਚਾ ਨਿਆਂ ਕਰਦਾ ਹੈ। ਗੁਰਬਾਣੀ ਦੀ ਰੋਸ਼ਨੀ ਵਿਚ ਦੁਨਿਆਵੀ ਨਿਆਂ-ਕਰਤਾਵਾਂ ਨੂੰ ਅਕਾਲ ਪੁਰਖ ਦੀ ਨਿਆਂ-ਵਿਵਸਥਾ ਅਤੇ ਨਿਆਂਸ਼ੀਲਤਾ ਤੋਂ ਪ੍ਰੇਰਣਾ ਲੈਣੀ ਚਾਹੀਦੀ ਹੈ। ਗੁਰਬਾਣੀ ਦੀ ਦ੍ਰਿਸ਼ਟੀ ਵਿਚ ਸਭ ਤੋਂ ਵੱਡਾ ਰਾਜਾ ਖੁਦ ਪਰਮਾਤਮਾ ਹੈ ਅਤੇ ਉਸਦਾ ਨਿਆਂ ਹੀ ਸੱਚਾ ਹੈ :

*ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ॥੧੬॥*
*ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ॥੧੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੨)*

ਅਕਾਲ ਪੁਰਖ ਵਾਹਿਗੁਰੂ ਨਿਰਮਲ, ਅਗਮ ਤੇ ਅਪਾਰ ਹੈ, ਜਿਹੜਾ ਬਿਨਾਂ ਤੱਕੜੀ ਤੋਂ ਹੀ ਸਮੁੱਚੇ ਸੰਸਾਰ ਨੂੰ ਤੋਲ ਲੈਂਦਾ ਹੈ:

*ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ॥ ਬਿਨੁ ਤਕੜੀ ਤੋਲੈ ਸੰਸਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਅਕਾਲ ਪੁਰਖ ਦਾ ਨਿਆਂ ਪੂਰਾ ਹੁੰਦਾ ਹੈ :

*ਪੂਰਾ ਨਿਆਉ ਕਰੇ ਕਰਤਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੯)*

ਇਕ ਗੱਲ ਬੜੀ ਸਪੱਸ਼ਟ ਹੈ ਕਿ ਕੇਵਲ ਤੇ ਕੇਵਲ ਅਕਾਲ ਪੁਰਖ ਵਾਹਿਗੁਰੂ

ਹੀ ਸਚਾ ਹੈ, ਉਸ ਦਾ ਤਖਤ (ਸਥਾਨ) ਸੱਚਾ ਹੈ ਅਤੇ ਉਹ ਹਮੇਸ਼ਾਂ ਹੀ ਸੱਚਾ ਨਿਆਂ ਕਰਦਾ ਹੈ :

*ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੯)*

ਅਕਾਲ ਪੁਰਖ ਆਪਣੇ ਨਿਆਂ ਵਿਚ ਸੱਚੋ-ਸੱਚ ਨਿਬੇੜਾ ਕਰਦਾ ਹੈ। ਉਸ ਦੀ ਦ੍ਰਿਸ਼ਟੀ ਵਿਚ ਕੋਈ ਅਮੀਰ-ਗਰੀਬ, ਵੱਡਾ-ਛੋਟਾ, ਤਕੜਾ-ਮਾੜਾ ਨਹੀਂ ਹੁੰਦਾ, ਸਭ ਬਰਾਬਰ ਹੁੰਦੇ ਹਨ। ਅਕਾਲ ਪੁਰਖ ਦਾ ਇਕ ਵਿਸ਼ੇਸ਼ ਗੁਣ ਅੰਤਰਯਾਮਤਾ ਹੈ। ਉਹ ਬਿਨਾਂ ਦੱਸੇ ਸਭ ਜਾਣਦਾ ਹੈ :

*ਤਹ ਸਾਚ ਨਿਆਇ ਨਿਬੇਰਾ॥ ਊਹਾ ਸਮ ਠਾਕੁਰੁ ਸਮ ਚੇਰਾ॥*
*ਅੰਤਰਜਾਮੀ ਜਾਨੈ॥ ਬਿਨੁ ਬੋਲਤ ਆਪਿ ਪਛਾਨੈ॥੩॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੧)*

ਅਕਾਲ ਪੁਰਖ ਜਦੋਂ ਨਿਆਂ ਕਰਦਾ ਹੈ ਤਾਂ ਸਾਰੇ ਝੂਠੇ ਵਿਅਕਤੀ ਇਕ ਪਾਸੇ ਹੋ ਜਾਂਦੇ ਹਨ ਅਤੇ ਸਚਿਆਰ ਮਨੁੱਖਾਂ ਨੂੰ ਵਡਿਆਈ ਮਿਲਦੀ ਹੈ :

*ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ॥*
*ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਸਾਹਿਬ ਬੜੀ ਅਸਚਰਜਤਾ ਨਾਲ ਬਿਆਨ ਕਰਦੇ ਹਨ ਕਿ ਅਕਾਲ ਪੁਰਖ ਵਾਹਿਗੁਰੂ ਦਾ ਨਿਆਂ 'ਧਰਮੀ ਨਿਆਂ' ਹੈ :

*ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ*
*ਜੋ ਕਰੇ ਸੁ ਧਰਮ ਨਿਆਏ ਰਾਮ॥...*
*ਸਚੁ ਕਹੈ ਨਾਨਕੁ ਸੁਣਹੁ ਸੰਤਹੁ ਹਰਿ ਵਰਤੈ ਧਰਮ ਨਿਆਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੪੧)*

ਸ੍ਰੀ ਦਸਮ ਗ੍ਰੰਥ ਸਾਹਿਬ ਅਨੁਸਾਰ ਨਿਆਂ ਇਕ ਰੱਬੀ ਕਾਰਜ ਅਤੇ ਦੈਵੀ ਗੁਣ ਹੈ, ਜਿਸ ਦੀ ਉਤਪਤੀ ਪਰਮਾਤਮਾ ਤੋਂ ਹੀ ਹੋਈ ਹੈ। ਇਸ ਦਾ ਜ਼ਿਕਰ ਤੀਜੀ ਹਕਾਇਤ ਦੇ ਅਰੰਭ ਵਿਚ ਕੀਤਾ ਗਿਆ ਹੈ, ਜਿਸ ਵਿਚ ਗੁਰੂ ਸਾਹਿਬ ਦੱਸਦੇ ਹਨ ਕਿ ਪਰਮਾਤਮਾ ਸਿਆਣਪਾਂ ਦੇਣ ਵਾਲਾ ਹੈ ਅਤੇ ਇਨਸਾਫ ਕਰਨ ਵਾਲਾ ਹੈ :

*ਖੁਦਾਵੰਦ ਦਾਨਿਸ਼ ਦਿਹੋ ਦਾਦਗਰ॥*

ਅਕਾਲ ਪੁਰਖ ਦੇ ਧਰਮ ਆਧਾਰਿਤ ਨਿਆਂ ਦਾ ਬਿੰਬ ਉਸਾਰ ਕੇ ਗੁਰੂ ਸਾਹਿਬਾਨ ਨੇ ਗੁਰਬਾਣੀ ਰਾਹੀਂ ਧਰਤੀ 'ਤੇ ਲਾਗੂ ਕਰਨ ਵਾਲੀ ਨਿਆਂ-ਵਿਵਸਥਾ ਦੀ ਤਸਵੀਰ ਪੇਸ਼ ਕੀਤੀ ਹੈ। ਰਾਜੇ ਜਾਂ ਹੁਕਮਰਾਨ ਨੂੰ ਧਰਤੀ 'ਤੇ ਅਕਾਲ ਪੁਰਖ ਦਾ ਰੂਪ ਮੰਨਿਆ

ਗਿਆ ਹੈ। ਇਸ ਲਈ ਗੁਰੂ ਸਾਹਿਬਾਨ ਦਾ ਆਸ਼ਾ ਹੈ ਕਿ ਜੇਕਰ ਨਿਆਂ ਕਰਨ ਵਾਲਾ ਮਨੁੱਖ ਅਕਾਲ ਪੁਰਖ ਵਾਂਗ ਵਿਚਾਰ-ਵਿਵੇਕ ਕਰਕੇ, ਊਚ ਨੀਚ ਦਾ ਭੇਦ-ਭਾਵ ਭੁਲ ਕੇ, ਸੱਚ ਤੇ ਝੂਠ ਦਾ ਸਹੀ ਨਿਪਟਾਰਾ ਨਿਰਪੱਖ ਹੋ ਕੇ, ਧਰਮ ਆਧਾਰਿਤ ਨਿਆਂ ਕਰਦਾ ਹੈ ਤਾਂ ਹੀ ਉਹ ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਹੋ ਸਕਦਾ ਹੈ। ਇਸ ਤਰ੍ਹਾਂ ਸੁਚੱਜੀ ਨਿਆਂ ਵਿਵਸਥਾ ਲਾਗੂ ਹੋ ਸਕਦੀ ਹੈ, ਜਿਸ ਵਿਚ ਹਰੇਕ ਮਨੁੱਖ ਦੇ ਹਰ ਤਰ੍ਹਾਂ ਦੇ ਹੱਕਾਂ ਦੀ ਪੂਰੀ ਤਰ੍ਹਾਂ ਰਾਖੀ ਹੋ ਸਕਦੀ ਹੈ।

**ਨਿਆਂ-ਕਰਤਾ ਦੇ ਗੁਣ**

ਸਿੱਖ ਵਿਸ਼ਵਾਸ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਨਾਨਕ-ਰਾਜ' ਦੀ ਸਥਾਪਤੀ ਕੀਤੀ, ਜਗਤ ਦੇ ਪਹਿਲੇ ਰਾਜੇ ਉਹ ਆਪ ਹਨ :

*ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੯)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਅਜਿਹਾ ਰਾਜ ਚਲਾ ਕੇ ਰਾਜੇ/ਸ਼ਾਸਕ ਨੂੰ ਪ੍ਰੇਰਨਾ ਦਿੱਤੀ ਕਿ ਉਸ ਦੇ ਮਨ ਵਿਚ ਪਰਮਾਤਮਾ ਦਾ ਨਿਰਮਲ ਭੈਅ ਹੋਵੇ ਤਾਂ ਹੀ ਉਹ 'ਨਿਆਂ' ਕਰ ਸਕਦਾ ਹੈ। ਰਾਜੇ ਦਾ ਕਰਤਵ ਹੈ ਕਿ ਉਹ ਸ੍ਵੈ-ਸੰਜਮ, ਨਿਰਭੈਅਤਾ ਤੇ ਨਿਆਂ ਦਾ ਧਾਰਨੀ ਹੋਵੇ। ਗੁਰੂ ਸਾਹਿਬ ਨੇ ਸੁਚੱਜੇ ਨਿਆਂਕਾਰੀ ਰਾਜ ਲਈ ਜਿੱਥੇ ਰਾਜਿਆਂ ਨੂੰ ਸਿੱਖਿਆ ਦਿੱਤੀ, ਉੱਥੇ ਨਿਆਂ ਦੇ ਸਿਧਾਂਤਕ ਰੂਪ ਨੂੰ ਵੀ ਸਪੱਸ਼ਟ ਕੀਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਆਪ ਵੀ ਸੁਚੱਜੇ ਨਿਆਂਕਾਰੀ ਸਨ, ਜਿਨ੍ਹਾਂ ਅਨਿਆਂ ਵਿਰੁੱਧ ਆਵਾਜ਼ ਬੁਲੰਦ ਕੀਤੀ। ਉਨ੍ਹਾਂ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਿਆਂ-ਸਿਧਾਂਤ ਸ੍ਰੀ ਦਸਮ ਗ੍ਰੰਥ ਵਿਚ ਵਿੱਚੋਂ ਬਾਖ਼ੂਬੀ ਨਿਖਰ ਕੇ ਸਾਹਮਣੇ ਆਉਂਦਾ ਹੈ। ਵਿਸ਼ੇਸ਼ ਕਰਕੇ 'ਜ਼ਫ਼ਰਨਾਮਾ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਨਿਵੇਕਲੀ ਰਚਨਾ ਹੈ, ਜਿਸ ਅੰਦਰ ਵਿਹਾਰਕ ਰੂਪ ਵਿਚ ਨਿਆਂ ਦੇ ਨਵੇਂ ਮਾਪਦੰਡਾਂ ਨੂੰ ਸਥਾਪਿਤ ਕੀਤਾ ਗਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਰਾਜੇ ਨੂੰ ਨਿਆਂ ਦਾ ਪ੍ਰਤੀਕ ਮੰਨਦੇ ਹਨ। ਉਨ੍ਹਾਂ ਅਨੁਸਾਰ ਕੇਵਲ ਪਾਣੀ ਦੀਆਂ ਚੁਲੀਆਂ ਕਰਨ ਨਾਲ ਜੀਵਨ ਵਿਚ ਸੁੱਚਤਾ ਨਹੀਂ ਆਉਂਦੀ। ਮਨੁੱਖ ਨੂੰ ਸੱਚੀ ਚੁਲੀ ਕਰਨੀ ਚਾਹੀਦੀ ਹੈ ਅਤੇ ਇਕ ਰਾਜੇ ਲਈ ਸੱਚੀ ਚੁਲੀ ਨਿਆਂ ਕਰਨਾ ਹੈ :

*ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੦)*

ਰਾਜੇ ਦਾ ਪ੍ਰਮੁੱਖ ਕਾਰਜ ਪਰਜਾ ਨੂੰ ਨਿਆਂ ਦੇਣਾ ਹੁੰਦਾ ਹੈ। ਗੁਰੂ ਸਾਹਿਬ ਨੇ ਆਪਣੇ ਸਮਕਾਲੀ ਰਾਜ ਦੀ ਵਿਗੜਦੀ ਨਿਆਂ ਵਿਵਸਥਾ ਬਾਰੇ ਦੱਸਿਆ ਹੈ ਕਿ ਰਾਜਾ ਉਦੋਂ ਨਿਆਂ ਕਰਦਾ ਸੀ ਜਦੋਂ ਉਸ ਨੂੰ ਦੇਣ ਲਈ ਫਰਿਆਦੀ ਦੇ ਹੱਥ-ਪੱਲੇ ਕੁਝ ਹੁੰਦਾ ਸੀ :

*ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

'ਜ਼ਫ਼ਰਨਾਮਾ' ਦੀ ਦੂਜੀ ਹਕਾਇਤ ਵਿਚ ਜ਼ਿਕਰ ਆਉਂਦਾ ਹੈ ਕਿ ਰਾਜਾ ਮਾਨਧਾਤਾ ਨੇ ਰਾਜਗੱਦੀ ਦਾ ਅਧਿਕਾਰੀ ਚੁਣਨ ਲਈ ਆਪਣੇ ਪੁੱਤਰਾਂ ਦੀ ਪਰਖ ਕਰ ਕੇ ਰਾਜੇ ਦਲੀਪ ਨੂੰ ਰਾਜਗੱਦੀ 'ਤੇ ਸੁਸ਼ੋਭਿਤ ਕੀਤਾ। ਬਾਕੀ ਤਿੰਨ ਪੁੱਤਰਾਂ ਨੂੰ ਅਧਿਕਾਰੀ ਨਾ ਸਮਝਦੇ ਹੋਏ ਉਸ ਨੇ ਰਾਜ ਭਾਗ ਤੋਂ ਵਾਂਝੇ ਰਖਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਨਧਾਤਾ ਦਾ ਉਦਾਹਰਨ ਔਰੰਗਜ਼ੇਬ ਨੂੰ ਦਿੰਦੇ ਹੋਏ ਕਹਿੰਦੇ ਹਨ ਕਿ ਹੇ ਔਰੰਗਜ਼ੇਬ! ਤੇਰੇ ਵੱਡਿਆਂ ਨੇ ਬਾਦਸ਼ਾਹੀ ਦੀ ਚੋਣ ਸੁਚੱਜੇ ਢੰਗ ਨਾਲ ਕੀਤੀ ਸੀ, ਜਿਸ ਕਾਰਨ ਤੈਨੂੰ ਨਾ-ਲਾਇਕ ਜਾਣ ਕੇ ਰਾਜਗੱਦੀ ਨਹੀਂ ਦਿੱਤੀ। ਪਰੰਤੂ ਤੂੰ ਆਪਣੇ ਭਰਾਵਾਂ ਅਤੇ ਪਿਤਾ ਨੂੰ ਕੈਦ ਕਰ ਕੇ ਆਪ ਹੀ ਬਾਦਸ਼ਾਹੀ ਦਾ ਦਾਅਵਾ ਕਰ ਕੇ ਤਖਤ 'ਤੇ ਬੈਠਿਆ, ਜਿਹੜਾ ਕਿ ਕਿਸੇ ਲਿਹਾਜ਼ ਨਾਲ ਵੀ ਠੀਕ ਨਹੀਂ। 'ਜ਼ਫ਼ਰਨਾਮਾ' ਦੇ ਪ੍ਰਵਚਨ ਹਨ :

*ਬਗੁਫ਼ਤੰਦ ਖ਼ੁਸ਼ ਦੀਨ ਦਾਨਾਇ ਨਗਜ਼॥*
*ਕਿ ਯਜ਼ਦਾਂ ਸ਼ਨਾਸ ਅਸਤੁ ਆਜ਼ਾਦ ਮਗਜ਼॥*

ਭਾਵ, ਬੁੱਧੀਵਾਨ ਸਿਆਣੇ ਵਜ਼ੀਰ ਨੇ ਬਾਦਸ਼ਾਹ ਮਾਨਧਾਤਾ ਨੂੰ ਕਿਹਾ ਕਿ ਹੇ ਬਾਦਸ਼ਾਹ! ਤੂੰ ਚੰਗੇ ਧਰਮ ਵਾਲਾ ਸਿਆਣਾ ਤੇ ਚਤੁਰ ਹੈਂ। ਤੂੰ ਹੀ ਰੱਬ ਦੀ ਪਛਾਣ ਕਰਨ ਵਾਲਾ ਤੇ ਸੁਤੰਤਰ ਦਿਮਾਗ ਵਾਲਾ ਹੈਂ। ਦੂਜੇ ਪਾਸੇ ਔਰੰਗਜ਼ੇਬ ਦੀ ਬੇਨਿਆਈ ਬਾਦਸ਼ਾਹਿਅਤ 'ਤੇ ਕਰੜਾ ਵਿਅੰਗ ਕਰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ ਕਿ ਤੇਰਾ ਇਨਸਾਫ਼ ਅਸਚਰਜ ਹੈ ਤੇ ਤੇਰੇ ਦੁਆਰਾ ਦੀਨ ਦੀ ਪਰਵਰਿਸ਼ ਕਰਨੀ ਵੀ ਅਸਚਰਜ ਹੈ। ਤੇਰੀ ਇਸ ਸਰਦਾਰੀ ਉੱਤੇ ਸੌ ਵਾਰੀ ਅਫ਼ਸੋਸ ਹੈ :

*ਕਿ ਅੱਜਬ ਅਸਤੁ ਇਨਸਾਫ਼ ਦੀਂ ਪਰਵਰੀ॥*
*ਕਿ ਹੈਫ਼ ਅਸਤੁ ਸਦ ਹੈਫ਼ ਈਂ ਸਰਵਰੀ॥੬੬॥*

ਭਾਵ ਰਾਜੇ ਦਾ ਧਰਮ ਤਾਂ ਨਿਆਂ ਕਰਨਾ ਹੈ, ਪਰ ਤੇਰੇ ਇਸ ਨਿਆਂ ਉਤੇ ਹੈਰਾਨਗੀ ਹੁੰਦੀ ਹੈ। ਸਮੁੱਚੇ ਰੂਪ ਵਿਚ ਨਿਆਂ-ਕਰਤਾ ਦੇ ਗੁਣ ਹਨ:

**੧. ਸਦਗੁਣਾਂ ਦਾ ਧਾਰਨੀ**

ਰਾਜੇ ਅੰਦਰ ਪਰਮਾਤਮਾ ਦਾ ਨਿਰਮਲ ਭੈਅ ਅਤੇ ਪੰਜ ਸਦਗੁਣ (ਸਤ, ਸੰਤੋਖ, ਦਯਾ, ਧਰਮ, ਧੀਰਜ) ਹੋਣੇ ਲਾਜ਼ਮੀ ਹਨ, ਜਿਸ ਕਾਰਨ ਉਹ ਸੱਚਾ ਨਿਆਇਕ ਕਹਿਲਾਉਣ ਦਾ ਅਧਿਕਾਰੀ ਹੈ। ਇਨ੍ਹਾਂ ਗੁਣਾਂ ਤੋਂ ਹੀਣਾਂ ਰਾਜਾ ਨਿਆਂ ਕਰਨ ਵਿਚ ਅਸਫਲ ਰਹਿੰਦਾ ਹੈ :

*ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੯੨)*

ਅਰਥਾਤ ਪ੍ਰਭੂ ਦੇ ਨਿਰਮਲ ਭੈਅ ਅਤੇ ਪੰਜਾਂ ਨੇਕੀਆਂ (five virtues) ਦਾ ਧਾਰਨੀ ਪਾਤਿਸ਼ਾਹ ਹੀ ਰਾਜ-ਸਿੰਘਾਸਣ 'ਤੇ ਬੈਠਦਾ ਹੈ। ਰਾਜਾ ਨਿਆਂਕਾਰੀ ਹੋਣਾ ਚਾਹੀਦਾ ਹੈ, ਕਿਉਂਕਿ ਲੋਕ ਮਾਨਤਾ ਹੈ ਕਿ ਰਾਜੇ ਪਰਮਾਤਮਾ ਵੱਲੋਂ ਸਮਾਜ ਦੇ ਭਲੇ ਹਿੱਤ ਭੇਜੇ ਜਾਂਦੇ ਹਨ। ਇਸ ਲਈ ਰਾਜਿਆਂ ਨੂੰ ਰਾਜ ਪ੍ਰਬੰਧ ਸੁਚਾਰੂ ਢੰਗ ਨਾਲ

ਚਲਾਉਣ ਲਈ ਉੱਚੇ ਕਿਰਦਾਰ ਦਾ ਹੋਣਾ ਚਾਹੀਦਾ ਹੈ। ਸਮਾਜਿਕ ਲੋਕ ਆਪਣੇ ਰਾਜੇ ਨੂੰ ਆਦਰਸ਼ ਮੰਨ ਕੇ, ਉਸ ਦੇ ਸ਼ੀਲ-ਸੁਭਾਵ, ਧਰਮ, ਆਚਰਣ ਆਦਿ ਨੂੰ ਅਪਨਾਉਣ ਦਾ ਜਤਨ ਕਰਦੇ ਹਨ। ਸਮਾਜ ਵਿਚ ਇਹ ਗੱਲ ਪ੍ਰਚਲਿਤ ਹੈ ਕਿ ਜੰਗ ਅਤੇ ਪਿਆਰ ਵਿਚ ਸਭ ਕੁਝ ਜਾਇਜ਼ ਹੈ (everything is fair in love and war)। ਇਸ ਲਈ ਸਿਆਸਤ ਵਿਚ ਵੀ ਅਜਿਹਾ ਕੁਝ ਹੀ ਚੱਲਦਾ ਹੈ, ਪਰ ਗੁਰੂ ਸਾਹਿਬਾਨ ਅਨੁਸਾਰ ਇਹ ਵਿਚਾਰਧਾਰਾ ਗ਼ਲਤ ਹੈ। ਗੁਰਮਤਿ ਅਨੁਸਾਰ ਸਿਆਸਤ ਜਦੋਂ ਆਚਰਨ ਦੀਆਂ ਬੁਨਿਆਦਾਂ ਉਤੇ ਨਹੀਂ ਉਸਰਦੀ, ਉਦੋਂ ਤਕ ਸਮਾਜ ਰਿਸ਼ਵਤ, ਛਲ-ਫ਼ਰੇਬ ਆਦਿ ਤੋਂ ਸੁਤੰਤਰ ਨਹੀਂ ਹੋ ਸਕਦਾ। ਇਨ੍ਹਾਂ ਅਲਾਮਤਾਂ ਦੇ ਚਲਦਿਆਂ ਨਿਆਂ ਦੀ ਆਸ ਨਹੀਂ ਕੀਤੀ ਜਾ ਸਕਦੀ।

ਬਾਦਸ਼ਾਹ ਨੂੰ ਚਾਹੀਦਾ ਹੈ ਕਿ ਉਹ 'ਨਿਆਂ' ਕਰਨ ਸਮੇਂ ਕਾਹਲੀ ਨਾ ਕਰੇ, ਬਲਕਿ ਠਰੰਮੇ ਨਾਲ ਵਿਚਾਰ ਕਰ ਕੇ ਨਿਆਂ ਕਰੇ। 'ਜ਼ਫ਼ਰਨਾਮਾ' ਵਿਚ ਸ਼ਾਹਨਾਮੇ ਦੇ ਕਵੀ ਫਿਰਦੌਸੀ ਦੇ ਹਵਾਲੇ ਨਾਲ ਔਰੰਗਜ਼ੇਬ ਨੂੰ ਸੰਬੋਧਿਤ ਹੁੰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ ਕਿ ਸ਼ਤਾਬੀ (ਕਾਹਲੀ) ਕਰਨਾ ਸ਼ੈਤਾਨ ਦਾ ਕੰਮ ਹੁੰਦਾ ਹੈ :

*ਚਿਹ ਖੁਸ਼ ਗੁਫ਼ਤ ਫਿਰਦੌਸੀਏ ਖੁਸ਼ ਜ਼ਬਾਂ॥*
*ਸ਼ਿਤਾਬੀ ਬਵਦ ਕਾਰਿ ਆਹਰਮਨਾਂ॥੮੦॥*

## ੨. ਨੀਤੀ ਭੇਦ ਦਾ ਗਿਆਤਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਦਰਸਾਏ 'ਨਿਆਂ' ਦੇ ਸਿਧਾਂਤ ਅਨੁਸਾਰ ਹੱਕ-ਸੱਚ ਲਈ ਜ਼ੁਲਮ ਅਤੇ ਕੂੜ (ਝੂਠ) ਦੇ ਮੁਕਾਬਲੇ ਕਿਰਪਾਨ ਚੁੱਕਣੀ ਜਾਇਜ਼ ਹੈ। ਇਨਸਾਫ਼ ਦਾ ਸੰਬੰਧ ਸਦਾਚਾਰ ਨਾਲ ਹੈ ਅਤੇ ਗੁਰੂ ਸਾਹਿਬ ਨੇ ਸਭ ਹੀਲਿਆਂ ਤੋਂ ਬਾਅਦ ਕਿਰਪਾਨ ਨਾਲ ਜ਼ੁਲਮ ਖਤਮ ਕਰਨਾ ਇਨਸਾਫ਼ ਦੱਸਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਰਾਜੇ ਦਾ ਅਸਲ ਗਹਿਣਾ 'ਨਿਆਂ' ਕਰਨਾ ਹੈ :

*ਕਹੂੰ ਨਿਆਇ ਰਾਜ ਬਿਭੂਤ॥*

ਰਾਜਨੀਤੀ ਦੇ ਚਾਰ ਭੇਦ— ਸਾਮ, ਦਾਮ, ਦੰਡ, ਭੇਦ ਮੰਨੇ ਜਾਂਦੇ ਹਨ। ਜਦੋਂ ਸਾਮ, ਦਾਮ ਅਤੇ ਭੇਦ ਆਦਿ ਸਾਧਨਾਂ ਤੋਂ ਕਾਰਜ ਸਿਧ ਨਾ ਹੋਵੇ, ਤਾਂ ਉਸ ਵੇਲੇ ਦੰਡ ਦੇਣਾ ਲਾਜ਼ਮੀ ਬਣ ਜਾਂਦਾ ਹੈ। ਦੰਡ ਦੇਣ ਲਈ ਜਦੋਂ ਪਹਿਲੇ ਤਿੰਨ ਸਾਧਨਾਂ ਦੀ ਵਰਤੋਂ ਕਰ ਲਈ ਜਾਵੇ ਤਾਂ ਸ਼ਸਤਰ ਦੀ ਵਰਤੋ ਦਰੁਸਤ ਹੈ:

*ਬ ਲਾਚਾਰਗੀ ਦਰਮਿਆਂ ਆਮਦਮ॥ ਬ ਤਦਬੀਰਿ ਤੀਰੋ ਤੁਫ਼ੰਗ ਆਮਦਮ॥੨੧॥*
*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ ॥੨੨॥*

ਇਸ ਸ਼ੇਅਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਨੂੰ ਮੁਖਾਤਿਬ ਹੁੰਦੇ ਹੋਏ ਕਹਿੰਦੇ ਹਨ ਕਿ ਹੇ ਔਰੰਗਜ਼ੇਬ! ਮੈਂ ਲਾਚਾਰ ਹੋ ਕੇ ਮੈਦਾਨ-ਏ-ਜੰਗ ਵਿਚ ਸ਼ਸਤਰ (ਤੀਰ, ਬੰਦੂਕ ਆਦਿ) ਨੂੰ ਹੱਥ ਪਾ ਰਿਹਾ ਹਾਂ, ਕਿਉਂਕਿ ਸ਼ਸਤਰ ਜ਼ੁਲਮ ਨੂੰ ਰੋਕਣ

ਲਈ ਸਭ ਹਥਕੰਡੇ ਅਪਣਾਉਣ ਤੋਂ ਬਾਅਦ ਵਰਤਿਆ ਜਾਂਦਾ ਹੈ। ਜੇਕਰ ਜ਼ੁਲਮ ਕਰਨਾ ਅਨਿਆਂ ਹੈ ਤਾਂ ਜ਼ੁਲਮ ਨੂੰ ਚੁੱਪ-ਚਾਪ ਸਹਿਣਾ ਵੀ ਅਨਿਆਂ ਹੈ।

**੩. ਖਿਮਾ ਕਰਨ ਵਾਲਾ**

ਦੋਸ਼ੀ ਨੂੰ ਮੁਆਫ ਕਰਨਾ ਸਭ ਤੋਂ ਵੱਡਾ ਗੁਣ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਅਹਿਮ ਨੁਕਤਾ ਇਹ ਵੀ ਦਰਸਾਇਆ ਹੈ ਕਿ ਜੇ ਕੋਈ ਇਨਸਾਨ ਆਪਣੇ ਗੁਨਾਹਾਂ ਲਈ ਪਸ਼ਚਾਤਾਪ ਕਰਦਾ ਹੈ ਤਾਂ ਉਸ ਦੀਆਂ ਗਲਤੀਆਂ ਵੀ ਮੁਆਫ ਕਰ ਦਿੱਤੀਆਂ ਜਾਂਦੀਆਂ ਹਨ, ਕਿਉਂਕਿ ਪਰਮਾਤਮਾ ਬਖਸ਼ੰਦ ਹੈ। ਗੁਨਾਹ ਮੁਆਫ ਕਰਨਾ ਉਸ ਦਾ ਬਿਰਦ ਹੈ। ਇਸ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਨੂੰ ਕਹਿੰਦੇ ਹਨ ਕਿ ਜੇਕਰ ਤੂੰ ਇਨਸਾਫ ਕਰੇਂ ਤਾਂ ਪਰਮਾਤਮਾ ਤੈਨੂੰ ਬਖਸ਼ ਦੇਵੇਗਾ :

*ਬਰੀਂ ਕਾਰ ਗਰ ਤੂ ਬਬਸਤੀ ਕਮਰ॥ ਖ਼ੁਦਾਵੰਦ ਬਾਸ਼ਦ ਤੁਰਾ ਬਹਿਰਾਵਰ॥੮੩॥*

**ਸਾਰ**

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ 'ਨਿਆਂ' ਇਕ ਮਹੱਤਵਪੂਰਨ ਸਦਗੁਣ ਹੈ, ਜਿਸ ਦਾ ਸੰਬੰਧ ਸਮਾਜ ਨਾਲ ਹੈ। ਗੁਰਬਾਣੀ ਵਿਚ ਨਿਆਂ ਬਾਰੇ ਬੜੀਆਂ ਸਪੱਸ਼ਟ ਵਿਚਾਰਾਂ ਮਿਲਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਨੂੰ ਸਰਬ-ਉੱਚ ਤੇ ਨਿਰਪੱਖ ਨਿਆਇਕਰਤਾ ਦੇ ਰੂਪ 'ਚ ਚਿਤਰਿਆ ਗਿਆ ਹੈ ਅਤੇ ਨਿਆਇਕ ਸ਼੍ਰੇਣੀ ਨੂੰ ਅਕਾਲ ਪੁਰਖ ਤੋਂ ਪ੍ਰੇਰਨਾ ਲੈ ਕੇ ਸੱਚੇ ਨਿਆਂ ਕਰਤਾ ਦੇ ਰੂਪ 'ਚ ਕੰਮ ਕਰਨ ਲਈ ਉਤਸ਼ਾਹਿਤ ਕੀਤਾ ਗਿਆ ਹੈ। ਸੱਚੇ ਨਿਆਂ 'ਤੇ ਆਧਾਰਿਤ ਸਮਾਜ-ਵਿਵਸਥਾ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਹਲੇਮੀ ਰਾਜ' ਦੇ ਸੰਕਲਪ ਰਾਹੀਂ ਪੇਸ਼ ਕੀਤਾ ਗਿਆ ਹੈ। ਗੁਰਬਾਣੀ ਮੁਤਾਬਕ 'ਹਲੇਮੀ ਰਾਜ' ਇਕ ਐਸੀ ਸਮਾਜਿਕ ਵਿਵਸਥਾ ਹੈ ਜਿਸ ਵਿਚ ਕੋਈ ਮਨੁੱਖ ਕਿਸੇ ਦੂਜੇ ਮਨੁੱਖ ਪ੍ਰਤੀ ਅਨਿਆਂ ਦਾ ਵਿਵਹਾਰ ਨਹੀਂ ਕਰਦਾ। ਸਾਰੇ ਸੱਚ ਦਾ ਆਸਰਾ ਲੈ ਕੇ ਪਿਆਰ ਭਾਵ ਨਾਲ ਸੁਖੀ ਵੱਸਦੇ ਹਨ ਅਤੇ ਹਰੇਕ ਦੇ ਹੱਕਾਂ ਦਾ ਪੂਰਨ ਸਨਮਾਨ ਕਰਦੇ ਹਨ। ਗੁਰਬਾਣੀ ਤੋਂ ਬਿਨਾਂ ਸ੍ਰੀ ਦਸਮ ਗ੍ਰੰਥ ਵਿਚ ਵੀ 'ਜ਼ਫ਼ਰਨਾਮਾ' ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਦੇ ਮਾਧਿਅਮ ਰਾਹੀਂ ਸਮੁੱਚੀ ਮਨੁੱਖਤਾ ਨੂੰ ਨਿਆਂ ਸੰਬੰਧੀ ਸੇਧ ਦਿੱਤੀ ਹੈ। ਉਨ੍ਹਾਂ ਨੇ ਬਾਦਸ਼ਾਹ, ਨੇਤਾ, ਸ਼ਾਸਕ ਆਦਿ ਨੂੰ ਪਰਜਾ ਪ੍ਰਤਿ ਆਪਣੇ ਫਰਜ਼ ਨਿਭਾਉਣ ਲਈ ਪ੍ਰੇਰਿਤ ਕੀਤਾ ਹੈ। ਇਸ ਦੇ ਨਾਲ ਹੀ ਗੁਰੂ ਸਾਹਿਬ ਨੇ ਨਿਆਂ ਅਤੇ ਅਨਿਆਂ ਪੱਖ ਨੂੰ ਦ੍ਰਿਸ਼ਟੀਗੋਚਰ ਕਰ ਕੇ ਇਨਸਾਨ ਨੂੰ ਆਪਣੇ ਹੱਕਾਂ ਦੀ ਰਾਖੀ ਕਰਦੇ ਹੋਏ ਅਣਖ ਤੇ ਗੈਰਤ ਵਾਲਾ ਜੀਵਨ ਜਿਉਣ ਲਈ ਪ੍ਰੇਰਿਆ। ਗੁਰਬਾਣੀ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਤੋਂ ਇਲਾਵਾ ਪ੍ਰੇਮ ਸੁਮਾਰਗ ਗ੍ਰੰਥ ਨੇ ਵੀ ਰਾਜ-ਪ੍ਰਬੰਧ ਸੰਬੰਧੀ ਡੂੰਘੀ ਵਿਚਾਰ ਪੇਸ਼ ਕੀਤੀ ਹੈ, ਜਿਸ ਨੂੰ ਅਪਣਾਅ ਕੇ ਇਕ ਨਿਆਇਕ ਚੰਗਾ ਨਿਆਇਧੀਸ਼ ਬਣ ਸਕਦਾ ਹੈ। ■

# ਤਾ ਮਿਲੀਐ ਜਾ ਲਏ ਮਿਲਾਈ

*-ਸ. ਗੁਰਦਰਸ਼ਨ ਸਿੰਘ ਮਨਾਵਾਂ**

ਪ੍ਰਭੂ ਪਰਮਾਤਮਾ ਨੂੰ ਮਿਲਣ ਦੀ ਇੱਛਾ, ਹਰੇਕ ਮਨੁੱਖ ਦੇ ਅੰਦਰ ਸੁਭਾਵਿਕ ਹੀ ਹੁੰਦੀ ਹੈ। ਕੁਦਰਤ ਦੇ ਨਿਯਮ ਅਨੁਸਾਰ ਹਰੇਕ ਚੀਜ਼ ਦੇ ਅੰਦਰ ਆਪਣੇ ਮੂਲ ਨੂੰ ਮਿਲਣ ਦੀ ਖਿੱਚ ਹੁੰਦੀ ਹੈ। ਇਸੇ ਨਿਯਮ ਅਨੁਸਾਰ ਹੀ ਅੱਗ ਉੱਪਰ ਨੂੰ ਜਾਂਦੀ ਹੈ ਤੇ ਪਾਣੀ ਹੇਠਾਂ ਨੂੰ। ਜੀਵਾਤਮਾ, ਪਰਮਾਤਮਾ ਦਾ ਹੀ ਅੰਸ਼ ਹੈ ਅਤੇ ਉਸੇ ਤੋਂ ਆਈ ਹੈ। ਪਰਮਾਤਮਾ ਭਾਵੇਂ ਹਰੇਕ ਜੀਵ ਦੇ ਅੰਦਰ ਹੀ ਵੱਸਦਾ ਹੈ, ਪਰ ਭਰਮ ਦੇ ਕਾਰਨ ਮਨੁੱਖ, ਆਪਣੇ ਆਪ ਨੂੰ ਉਸ ਤੋਂ ਵੱਖ ਸਮਝਦਾ ਹੈ। ਜਿਵੇਂ ਸਮੁੰਦਰ ਵਿਚ ਉੱਠੀ ਲਹਿਰ, ਆਪਣੇ ਆਪ ਨੂੰ ਪਾਣੀ ਤੋਂ ਵੱਖ ਸਮਝ ਲਵੇ ਪਰ ਕੁਝ ਸਮੇਂ ਬਾਅਦ ਲਹਿਰ ਖਤਮ ਹੋ ਜਾਂਦੀ ਹੈ ਤੇ ਪਾਣੀ ਦੇ ਵਿਚ ਹੀ ਸਮਾ ਜਾਂਦੀ ਹੈ। ਅਜਿਹਾ ਹੀ ਸੰਬੰਧ ਆਤਮਾ ਅਤੇ ਪਰਮਾਤਮਾ ਦਾ ਹੈ। ਜਿਵੇਂ ਲਹਿਰ ਵਿਚ ਪਾਣੀ ਹੀ ਹੁੰਦਾ ਹੈ, ਇਵੇਂ ਮਨੁੱਖੀ ਸਰੀਰ ਵਿਚ ਪਰਮਾਤਮਾ ਵੱਸਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ :

*ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥*
*ਕਹੁ ਨਾਨਕ ਤਿਹ ਭਜੁ ਮਨਾ ਭਉ ਨਿਧਿ ਉਤਰਹਿ ਪਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਭਾਵੇਂ ਪਰਮਾਤਮਾ ਹਰ ਇਕ ਜੀਵ ਦੇ ਅੰਦਰ ਹੀ ਹੈ, ਫਿਰ ਵੀ ਮਨੁੱਖ ਨੂੰ ਉਹ ਦੂਰ ਭਾਸਦਾ ਹੈ, ਕਿਉਂਕਿ ਉਹ ਦਿੱਸਦਾ ਨਹੀਂ, ਅਲੱਖ ਹੈ। ਜਿਵੇਂ ਦੁੱਧ ਵਿਚ ਘਿਓ ਹੈ, ਪਰ ਦਿੱਸਦਾ ਨਹੀਂ ਫੁੱਲ ਵਿਚ ਖੁਸ਼ਬੋ ਹੈ ਪਰ ਦਿੱਸਦੀ ਨਹੀਂ, ਬਨਸਪਤੀ ਵਿਚ ਅੱਗ ਹੈ ਪਰ ਦਿੱਸਦੀ ਨਹੀਂ। ਸ੍ਰੀ ਗੁਰੂ ਰਾਮਦਾਸ ਜੀ ਆਪਣੀ ਬਾਣੀ ਵਿਚ ਫਰਮਾਉਂਦੇ ਹਨ:

*ਕਾਸਟ ਮਹਿ ਜਿਉ ਹੈ ਬੈਸੰਤਰੁ ਮਥਿ ਸੰਜਮਿ ਕਾਢਿ ਕਢੀਜੈ ॥*
*ਰਾਮ ਨਾਮੁ ਹੈ ਜੋਤਿ ਸਬਾਈ ਤਤੁ ਗੁਰਮਤਿ ਕਾਢਿ ਲਈਜੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੩)*

ਲੱਕੜ ਵਿੱਚੋਂ ਅੱਗ ਪਰਗਟ ਕਰਨ ਲਈ, ਜਿਵੇਂ ਉੱਦਮ ਕਰਨਾ ਪੈਂਦਾ ਹੈ, ਇਸੇ ਤਰ੍ਹਾਂ ਮਨੁੱਖ ਦੇ ਅੰਦਰ, ਗੁਪਤ ਰੂਪ ਵਿਚ ਵੱਸਦੇ ਪਰਮਾਤਮਾ ਨੂੰ ਪ੍ਰਗਟ ਕਰਨ ਲਈ ਵੀ ਉੱਦਮ ਕਰਨਾ ਪੈਂਦਾ ਹੈ। ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ :

*ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੨੩)*

**#੧੪੧੭, ਨਿਊ ਸਿਵਲ ਲਾਈਨ, ਮੋਗਾ-੧੪੨੦੦੧; ਮੋ. +੯੧੯੮੧੪੩-੩੦੦੭੧*

ਪਰਮਾਤਮਾ ਨੂੰ ਮਿਲਣਾ ਹਰ ਕੋਈ ਚਾਹੁੰਦਾ ਹੈ। ਗੁਰਬਾਣੀ ਤਾਂ ਕਹਿੰਦੀ ਹੈ ਕਿ ਮਨੁੱਖਾ ਦੇਹੀ ਮਿਲੀ ਹੀ ਗੋਬਿੰਦ ਮਿਲਣ ਲਈ ਹੈ। ਗੁਰਬਾਣੀ ਫੁਰਮਾਉਂਦੀ ਹੈ ਕਿ ਉਸ ਨੂੰ ਮਿਲਣਾ, ਲੋਚਦਾ ਤਾਂ ਹਰ ਕੋਈ ਹੈ, ਪਰ ਮੇਲ ਭਾਗਾਂ ਨਾਲ ਹੁੰਦਾ ਹੈ, ਜਿਵੇਂ :

*ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੪)*

ਇਸ ਜਨਮ ਵਿਚ ਮਨੁੱਖ ਆਪਣੇ ਪਿਛਲੇ ਜਨਮਾਂ ਦੇ ਸੰਸਕਾਰ ਨਾਲ ਲੈ ਕੇ ਆਉਂਦਾ ਹੈ। ਜੇ ਉਸ ਨੇ ਪਿਛਲੇ ਜਨਮ ਵਿਚ ਨੀਚ ਕਰਮ ਕੀਤੇ ਹੁੰਦੇ ਤਾਂ ਉਹ ਮੰਦੇ ਭਾਗ ਲਿਖਵਾ ਕੇ ਆਉਂਦਾ ਹੈ। ਮੰਦੇ ਭਾਗਾਂ ਕਾਰਨ ਉਹ ਇਸ ਜਨਮ ਵਿਚ ਵੀ ਅਜਿਹੇ ਕਰਮ ਕਰਦਾ ਹੈ, ਜੋ ਉਸ ਨੂੰ ਪਰਮਾਤਮਾ ਤੋਂ ਹੋਰ ਦੂਰ ਕਰ ਦਿੰਦੇ ਹਨ। ਕਈ ਮਨੁੱਖ, ਆਪਣੇ ਇਸ ਜਨਮ ਦੇ ਕਰਮਾਂ ਨਾਲ, ਆਪਣੀ ਪਿਛਲੀ ਖੱਟੀ ਵੀ ਗੁਆ ਜਾਂਦੇ ਹਨ ਅਤੇ ਕਈ ਲਾਹਾ ਖੱਟ ਕੇ ਜਾਂਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ਬਾਣੀ ਵਿਚ ਫੁਰਮਾਇਆ ਹੈ, ਕਿ ਆਪੋ-ਆਪਣੇ ਕਰਮਾਂ ਦੇ ਨਾਲ ਕਈ ਪਰਮਾਤਮਾ ਦੇ ਨੇੜ੍ਹੇ ਹੋ ਜਾਂਦੇ ਹਨ ਤੇ ਕਈ ਦੂਰ ਜਿਵੇਂ :

*ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥*
*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਗੁਰਬਾਣੀ ਅਨੁਸਾਰ ਤਾਂ, ਮਨੁੱਖ ਦਾ ਪਰਮਾਤਮਾ ਤੋਂ ਵਿਛੋੜਾ ਹੋਇਆ ਹੀ ਉਸ ਦੇ ਆਪਣੇ ਕਰਮਾਂ ਕਰਕੇ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਅਸੀਂ ਆਪਣੇ ਕਰਮਾਂ ਕਰਕੇ ਵਿਛੜੇ ਹਾਂ ਅਤੇ ਇਸ ਦਾ ਦੋਸ਼ ਕਿਸੇ ਹੋਰ ਨੂੰ ਨਹੀਂ ਦਿੱਤਾ ਜਾ ਸਕਦਾ। ਜਿਵੇ ਆਪ ਦੇ ਬਚਨ ਹਨ:

*ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

ਇਹ ਵਿਛੋੜਾ ਹੁਣ ਨਹੀਂ ਹੋਇਆ, ਸਗੋਂ ਕਈ ਜਨਮਾਂ ਤੋਂ ਹੈ। ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ :

*ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥*
*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੪)*

ਪਰਮਾਤਮਾ ਤੋਂ ਵਿਛੋੜੇ ਦਾ ਦੁਖ ਹੀ, ਮਨੁੱਖ ਦੇ ਦੁੱਖਾਂ ਵਿੱਚੋਂ ਸਭ ਤੋਂ ਵੱਡਾ ਦੁੱਖ ਹੈ। ਇਸ ਦੁੱਖ ਨੂੰ ਦੂਰ ਕਰਨ ਲਈ, ਮਨੁੱਖ ਜੁਗਾਂ ਤੋਂ ਪਰਮਾਤਮਾ ਨੂੰ ਮਿਲਣ ਦੇ ਜਤਨ ਕਰਦਾ ਰਿਹਾ ਹੈ। ਅੰਦਰ ਹੀ ਵੱਸਦੇ ਪਰਮਾਤਮਾ ਨੂੰ, ਅੰਦਰ ਖੋਜਣ ਦੀ ਥਾਂ, ਬਾਹਰੋਂ ਲੱਭਦਾ ਹੈ। ਕਦੇ ਜੰਗਲਾਂ ਵਿਚ ਲੱਭਦਾ ਹੈ, ਕਦੇ ਆਪਣੇ ਸਰੀਰ ਨੂੰ ਕਸ਼ਟ ਦੇ ਕੇ ਉਸ ਨੂੰ ਮਿਲਣ ਦਾ ਯਤਨ ਕਰਦਾ ਹੈ, ਕਦੇ ਕੋਈ ਭੇਖ ਬਣਾਉਂਦਾ ਹੈ, ਪਰ ਇਸ ਤਰ੍ਹ ਮੇਲ ਨਹੀਂ ਹੁੰਦਾ। ਗੁਰਬਾਣੀ ਵਿਚ ਫੁਰਮਾਨ ਹੈ :

*ਵੇਸੀ ਸਹੁ ਨ ਪਾਈਐ ਕਰਿ ਕਰਿ ਵੇਸ ਰਹੀ ॥*
*ਨਾਨਕ ਤਿਨੀ ਸਹੁ ਪਾਇਆ ਜਿਨੀ ਗੁਰ ਕੀ ਸਿਖ ਸੁਣੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੫)*

ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਅਜਿਹੇ ਕਰਮ ਗਿਣਾਉਂਦੇ ਹਨ, ਜਿਹੜੇ ਪਰਮਾਤਮਾ ਨੂੰ ਮਿਲਣ ਲਈ ਕੀਤੇ ਜਾਂਦੇ ਹਨ, ਪਰ ਉਹ ਮਿਲਣ ਲਈ ਸਹਾਈ ਨਹੀਂ ਹੁੰਦੇ, ਜਿਵੇਂ :

*ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥*
*ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥*
*ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥*
*ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੪੨)*

ਇਨ੍ਹਾਂ ਬਾਹਰਮੁਖੀ ਜੁਗਤੀਆਂ ਨਾਲ, ਉਸ ਨੂੰ ਕਦੀ ਵੀ ਪਾਇਆ ਨਹੀਂ ਜਾ ਸਕਦਾ, ਕਿਉਂਕਿ ਉਹ ਤਾਂ ਇਨਸਾਨ ਦੇ ਅੰਦਰ ਹੀ ਹੈ, ਅੰਦਰੋਂ ਹੀ ਮਿਲਣਾ ਹੈ, ਉਸ ਨੂੰ ਜੰਗਲਾਂ ਵਿਚ ਲੱਭਣ ਦੀ ਲੋੜ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਆਪਣੀ ਬਾਣੀ ਵਿਚ ਸਪੱਸ਼ਟ ਕਰਦੇ ਹਨ, ਕਿ ਉਸ ਨੂੰ ਲੱਭਣਾ ਕਿੱਥੋਂ ਹੈ, ਜਿਵੇਂ:

*ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥*
*ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੬)*

ਮਨ ਵਿੱਚੋਂ ਲੱਭਣ ਲਈ ਕਿਹਾ ਗਿਆ ਹੈ। ਪਰ ਸਾਨੂੰ ਮਨ ਵਿਚ ਦਿੱਸਦਾ ਕਿਉਂ ਨਹੀਂ, ਕਿਉਂਕਿ ਮਨ ਨੂੰ ਤਾਂ ਜਨਮਾਂ-ਜਨਮਾਂ ਤੋਂ ਵਿਕਾਰਾਂ ਦੀ ਮੈਲ ਲੱਗੀ ਹੋਈ ਹੈ। ਮਨ ਉੱਤੇ ਹਉਮੈਂ ਦਾ ਪਰਦਾ ਪਿਆ ਹੋਇਆ ਹੈ, ਜੋ ਜਿਸ ਕਾਰਨ ਅੰਦਰ ਵੱਸਦਾ ਹੋਇਆ ਪਰਮਾਤਮਾ ਦਿਖਾਈ ਨਹੀਂ ਦਿੰਦਾ। ਜਿਵੇਂ ਹਜ਼ੂਰ ਦੇ ਬਚਨ ਹਨ :

*ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥*
*ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦੫)*

ਹਉਮੈਂ ਅਤੇ ਮਾਇਆ ਮੋਹ ਦੇ ਭਰਮ ਵਿਚ ਕੋਈ ਇਕ ਨਹੀਂ, ਸਗੋਂ ਸਾਰਾ ਜਗ ਹੀ ਸੁੱਤਾ ਹੋਇਆ ਹੈ, ਇਹ ਭਰਮ ਦੂਰ ਕਿਵੇਂ ਹੋਵੇ? ਮਨ ਤੋਂ ਵਿਕਾਰਾਂ ਦੀ ਮੈਲ ਉਤਾਰਨ ਲਈ ਗੁਰਬਾਣੀ ਦੱਸਦੀ ਹੈ ਕਿ ਪ੍ਰਭੂ ਦੇ ਗੁਣ ਗਾ ਕੇ, ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਹਉਮੈਂ ਦੀ ਬਿਖ ਖਤਮ ਹੋ ਜਾਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਉਸ ਪਰਮਾਤਮਾ ਦੇ ਗੁਣ ਗਾਏ ਹਨ, ਉਸ ਨੂੰ ਸਭ ਤੋਂ ਵੱਡਾ, ਸਭ ਤੋਂ ਉੱਚਾ-ਸੁੱਚਾ ਕਿਹਾ ਗਿਆ ਹੈ, ਉਸ ਵਰਗਾ ਕੋਈ ਹੋਰ ਹੈ ਹੀ ਨਹੀਂ, ਉਹ ਸਰਬ

ਸ਼ਕਤੀਆਂ ਦਾ ਮਾਲਕ ਹੈ, ਸਰਬ ਸਮਰੱਥ ਹੈ, ਕਰਨ ਕਰਾਵਣਹਾਰ ਹੈ, ਉਹ ਗੁਣ-ਨਿਧਾਨ ਹੈ, ਕਿਰਪਾਲੂ ਹੈ, ਦਇਆਲੂ ਹੈ, ਦਾਤਾ ਹੈ। ਉਸ ਦੇ ਗੁਣਾਂ ਨੂੰ ਗਿਣਿਆ ਹੀ ਨਹੀਂ ਜਾ ਸਕਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੂਰੇ ਗੁਰੂ ਹਨ ਅਤੇ ਪੂਰੇ ਗੁਰੂ ਵੱਲੋਂ ਦਿੱਤੇ ਗਿਆਨ ਨਾਲ ਮਨ ਨਿਰਮਲ ਤਾਂ ਹੁੰਦਾ ਹੀ ਹੈ, ਗੁਰਬਾਣੀ ਦੁਆਰਾ ਪਰਮਾਤਮਾ ਦੇ ਗੁਣ ਗਾਉਣ ਨਾਲ ਮਨ ਵਿਚ ਉਸ ਲਈ ਚਾਹਤ ਪੈਦਾ ਹੋ ਜਾਂਦੀ ਹੈ। ਬਾਰ-ਬਾਰ ਬਾਣੀ ਨੂੰ ਪੜ੍ਹਨ ਸੁਣਨ ਨਾਲ ਨਿਰੰਕਾਰ ਦੇ ਗੁਣਾਂ ਦਾ ਪ੍ਰਭਾਵ ਮਨ 'ਤੇ ਗੂੜ੍ਹਾ ਹੁੰਦਾ ਜਾਂਦਾ ਹੈ ਅਤੇ ਉਸ ਲਈ ਚਾਹਤ ਤੀਬਰ ਹੁੰਦੀ ਜਾਂਦੀ ਹੈ। ਇਹ ਚਾਹਤ ਤੀਬਰ ਹੋ ਕੇ ਤੜਪ ਬਣ ਜਾਂਦੀ ਹੈ ਅਤੇ ਮਨ ਉਸ ਨੂੰ ਮਿਲਣ ਲਈ ਬਿਹਬਲ ਹੋ ਉਠਦਾ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਰਹਿ ਨਹੀਂ ਸਕਦੀ ਇਸ ਤਰ੍ਹਾਂ ਦੀ ਹਾਲਤ ਹੋ ਜਾਂਦੀ ਹੈ। ਜਗਿਆਸੂ ਦੀ ਇਹ ਤੜਪ ਹੀ ਵੈਰਾਗ ਦਾ ਰੂਪ ਧਾਰਨ ਕਰ ਲੈਂਦੀ ਹੈ ਅਤੇ ਸੰਸਾਰਕ ਪਦਾਰਥਾਂ ਨਾਲੋਂ ਪ੍ਰੀਤ ਹਟ ਕੇ ਨਿਰੰਕਾਰ ਨਾਲ ਪ੍ਰੀਤ ਬਣ ਜਾਂਦੀ ਹੈ। ਇਹ ਪ੍ਰੀਤ ਜਦੋਂ ਗੂੜ੍ਹੀ ਹੋ ਜਾਂਦੀ ਹੈ ਤਾਂ ਨਿਰੰਕਾਰ ਹਿਰਦੇ ਵਿਚ ਵੱਸ ਜਾਂਦਾ ਹੈ। ਜਿਸ ਨਾਲ ਪ੍ਰੀਤ ਹੁੰਦੀ ਹੈ, ਉਹ ਫਿਰ ਹਰ ਵੇਲੇ ਯਾਦ ਆਉਂਦਾ ਹੈ, ਕਿਸੇ ਵੇਲੇ ਭੁਲਦਾ ਹੀ ਨਹੀਂ। ਇਸ ਤਰ੍ਹਾਂ ਉਸ ਨੂੰ ਯਾਦ ਕਰਦਿਆਂ, ਜਪਦਿਆਂ ਜਪਦਿਆਂ ਅਖੀਰ ਨੂੰ ਉਸ ਨਾਲ ਮੇਲ ਹੋ ਜਾਂਦਾ ਹੈ। ਜਿਵੇਂ ਹਜ਼ੂਰ ਦੇ ਬਚਨ ਹਨ :

*ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥*
*ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੨)*

ਬਿਨਾਂ ਭਾਗਾਂ ਤੋਂ ਨਾਮ ਵੀ ਜਪਿਆ ਨਹੀਂ ਜਾਂਦਾ। ਜਿਸ ਤੋਂ ਉਹ ਆਪ ਜਪਾਉਂਦਾ ਹੈ, ਉਹ ਹੀ ਨਾਮ ਜਪ ਸਕਦਾ ਹੈ :

*ਆਪਿ ਜਪਾਏ ਜਪੈ ਸੋ ਨਾਉ ॥*
*ਆਪਿ ਗਾਵਾਏ ਸੁ ਹਰਿ ਗੁਨ ਗਾਉ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੦)*

ਉਹ ਆਪ ਉਸ ਤੋਂ ਜਪਾਉਂਦਾ ਹੈ। ਜਿਸ ਉੱਤੇ ਉਸ ਦੀ ਮਿਹਰ ਹੁੰਦੀ ਹੈ। ਉਸ ਦੀ ਕਿਰਪਾ ਦਾ ਪਾਤਰ ਕਿਵੇਂ ਬਣਿਆ ਜਾਵੇ? ਸੰਸਾਰਕ ਜੀਵਨ ਵਿਚ ਪਿਤਾ, ਉਸ ਪੁੱਤਰ ਉੱਤੇ ਖੁਸ਼ ਹੁੰਦਾ ਹੈ, ਜੋ ਉਸ ਦਾ ਹੁਕਮ ਮੰਨਦਾ ਹੈ। ਪ੍ਰਭੂ ਪਿਤਾ ਦੀ ਖੁਸ਼ੀ ਲੈਣ ਲਈ ਵੀ ਉਸਦਾ ਹੁਕਮ ਮੰਨਣਾ ਜ਼ਰੂਰੀ ਹੈ। ਪਰ ਹੁਕਮ ਵੀ ਹਰ ਕੋਈ ਨਹੀਂ ਮੰਨ ਸਕਦਾ। ਗੁਰਬਾਣੀ ਦੱਸਦੀ ਹੈ ਕਿ ਹੁਕਮ ਵੀ ਉਨ੍ਹਾਂ ਤੋਂ ਮਨਾਉਂਦਾ ਹੈ, ਜਿਨ੍ਹਾਂ ਉੱਤੇ ਉਸ ਦੀ ਮਿਹਰ ਹੁੰਦੀ ਹੈ, ਜਿਵੇਂ :

*ਹੁਕਮੁ ਭੀ ਤਿਨ੍ਹਾ ਮਨਾਇਸੀ ਜਿਨ੍ ਕਉ ਨਦਰਿ ਕਰੇਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੦)*

ਉਸ ਦੀ ਕਿਰਪਾ ਦਾ ਪਾਤਰ ਬਣਨ ਲਈ, ਮਨ ਦੀ ਮੱਤ ਤਿਆਗ ਕੇ ਤਨ, ਮਨ

ਤੇ ਧਨ ਸਭ ਕੁਝ ਉਸ ਨੂੰ ਸੌਂਪ ਕੇ ਦੂਜਾ ਭਾਉ ਖਤਮ ਕਰ ਕੇ ਪੂਰੀ ਤਰ੍ਹਾਂ ਕੇਵਲ ਇਕ ਦੀ ਸ਼ਰਨ ਲੈ ਲਵੇ, ਫਿਰ ਉਸ ਨੂੰ ਮਿਲਣ ਲਈ ਇਕ ਖਿਨ ਦੀ ਢਿੱਲ ਵੀ ਨਹੀਂ ਪੈਂਦੀ। ਜਿਵੇਂ ਗੁਰਬਾਣੀ ਵਿਚ ਫੁਰਮਾਨ ਹੈ :

*ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੨)*

ਸਾਰੀ ਵਿਚਾਰ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਪਰਮਾਤਮਾ ਨੂੰ ਨਾ ਕਿਸੇ ਭੇਖ ਨਾਲ ਪਾਇਆ ਜਾ ਸਕਦਾ ਹੈ, ਨਾ ਕਿਸੇ ਉਪਾਅ ਨਾਲ, ਨਾ ਕਿਸੇ ਚਤੁਰਾਈ ਨਾਲ:

*ਰੇ ਜਨ ਮਨੁ ਮਾਧਉ ਸਿਉ ਲਾਈਐ ॥*
*ਚਤੁਰਾਈ ਨ ਚਤੁਰਭੁਜੁ ਪਾਈਐ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੨੪)*

ਗੁਰਬਾਣੀ ਤਾਂ ਦੱਸਦੀ ਹੈ ਕਿ ਉਹ ਕਿਸੇ ਘਾਲਣਾ ਜਾਂ ਸੇਵਾ ਨਾਲ ਵੀ ਨਹੀਂ ਮਿਲਦਾ ਜਿਵੇਂ:

*ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੨)*

ਜਿਸ ਉੱਤੇ ਉਸ ਦੀ ਮਿਹਰ ਦੀ ਨਜ਼ਰ ਹੋ ਜਾਵੇ, ਉਸ ਨੂੰ ਉਹ ਅਚਿੰਤੇ ਹੀ ਆ ਮਿਲਦਾ ਹੈ। ਮਨੁੱਖ ਤਾਂ ਉਸ ਦੀ ਰਜ਼ਾ ਵਿਚ ਰਹਿ ਕੇ, ਹਮੇਸ਼ਾਂ ਉਸ ਨੂੰ ਯਾਦ ਰੱਖੇ, ਉਸ ਅੱਗੇ ਢਹਿ ਪਵੇ ਅਤੇ ਇਸ ਤਰ੍ਹਾਂ ਬੇਨਤੀਆਂ ਕਰਦਾ ਰਹੇ :

*ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੯)*

ਉਸ ਨੂੰ ਬਾਰ-ਬਾਰ ਅਵਾਜ਼ਾਂ ਮਾਰਨ ਨਾਲ ਹੋ ਸਕਦਾ ਹੈ ਕਿ ਉਹ ਮਿਹਰ ਕਰ ਕੇ ਮੇਲ ਲਵੇ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਨ ਹਨ :

*ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ ॥*
*ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੫)*

ਜਿਸ ਜੀਵ ਰੂਪੀ ਇਸਤਰੀ ਦਾ ਸੂਖਮ ਅਗਮ ਹਰਿ ਜੀ ਨਾਲ ਮੇਲ ਹੋ ਗਿਆ ਹੋਵੇ, ਉਸ ਲਈ ਫਿਰ ਕੋਈ ਆਪਣਾ ਪਰਾਇਆ ਨਹੀਂ ਰਹਿੰਦਾ, ਸਭ ਵਿੱਚੋਂ ਪਰਮਾਤਮਾ ਹੀ ਦਿੱਸਦਾ ਹੈ, ਸਭ ਪਾਸੇ ਗੋਬਿੰਦ ਹੀ ਗੋਬਿੰਦ ਨਜ਼ਰ ਆਉਂਦਾ ਹੈ। ਜੇ ਉਸ ਨੂੰ ਕੋਈ ਕੰਤ ਦੀ ਨਿਸ਼ਾਨੀ ਪੁੱਛੇ ਤਾਂ ਉਹ ਗੂੰਗੇ ਦੇ ਗੁੜ ਖਾਣ ਵਾਂਗ ਬੋਲ ਕੇ ਨਹੀਂ ਦੱਸ ਸਕਦੀ, ਅੰਦਰ ਹੀ ਪ੍ਰੇਮ ਦੇ ਰਸ ਨਾਲ ਭਰੀ ਹੋਈ ਅਨੰਦ ਦਾ ਅਨੁਭਵ ਕਰਦੀ ਹੈ, ਜਿਵੇਂ :

*ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ ॥*
*ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੯)* ■

# ਸਿੱਖ ਕੌਮ ਮਜ਼ਾਕ ਦੀ ਪਾਤਰ ਨਹੀਂ

*-ਬਿਕਰਮਜੀਤ ਸਿੰਘ ਜੀਤ**

ਸਿੱਖ ਕੌਮ 'ਸਰਬੱਤ ਦਾ ਭਲਾ' ਮੰਗਣ ਵਾਲੀ ਕੌਮ ਹੈ। ਇਹ *ਅਪਨਾ ਬਿਗਾਰਿ ਬਿਰਾਂਨਾ ਸਾਂਢੈ* ਦੇ ਸਿਧਾਂਤ 'ਤੇ ਚੱਲ ਕੇ ਸਮੁੱਚੀ ਮਨੁੱਖਤਾ ਦਾ ਦਰਦ ਰੱਖਦੀ ਹੈ। ਇਹ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਨਿਰਮਲ ਸਿਧਾਂਤ, ਨਾਮ ਜਪੋ, ਕਿਰਤ ਕਰੋ ਅਤੇ ਵੰਡ ਛਕੋ ਦੇ ਉਪਦੇਸ਼ 'ਤੇ ਪਹਿਰਾ ਦੇ ਕੇ ਸਮੁੱਚੀ ਦੁਨੀਆ ਅੰਦਰ ਆਪਣੇ ਵਿਲੱਖਣ ਸਿਧਾਂਤਾਂ ਕਰਕੇ ਵੱਖਰੀ ਹੋਂਦ-ਹਸਤੀ ਦੀ ਲਖਾਇਕ ਹੈ। ਇਸ ਕੌਮ ਦਾ ਇਤਿਹਾਸ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਉਪਰੰਤ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਧਾਰਨ ਕੀਤੀ ਮੀਰੀ-ਪੀਰੀ ਦੀ ਨੀਤੀ ਅਤੇ ਧਰਮ ਦੀ ਅਜ਼ਾਦੀ ਲਈ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਤੇ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਖ਼ਾਲਸਾ ਪੰਥ ਦੀ ਸਥਾਪਨਾ ਦੇ ਉਸ ਨਿਵੇਕਲੇ ਅਤੇ ਲਾਮਿਸਾਲ ਸਿਧਾਂਤ ਨਾਲ ਹੋਰ ਚਮਕਦਾ ਹੈ ਜਿਸਦੀ ਸਮੁੱਚੀ ਮਨੁੱਖਤਾ ਕਰਜ਼ ਨਹੀਂ ਚੁਕਾ ਸਕਦੀ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਇਹ ਸਭ ਗੱਲਬਾਤ ਰਾਹੀਂ ਹੀ ਨਹੀਂ ਬਲਕਿ ਵਿਵਹਾਰਿਕ ਰੂਪ ਵਿਚ ਸਾਡੇ ਸਾਹਮਣੇ ਪ੍ਰਸਤੁਤ ਹੈ। ਦਸ ਗੁਰੂ ਸਾਹਿਬਾਨ ਦੇ ਲੱਗਭਗ ੨੩੯ ਸਾਲਾਂ ਦੇ ਇਤਿਹਾਸ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ, ਮਿਸਲ ਕਾਲ ਅਤੇ ਮਹਾਰਾਜਾ ਰਣਜੀਤ ਸਿੰਘ ਕਾਲ ਵਿਚ ਇਸ ਕੌਮ ਨੇ ਹਮੇਸ਼ਾਂ ਹੀ ਮਜ਼ਲੂਮ ਧਿਰ ਦੀ ਰਾਖੀ ਕੀਤੀ ਹੈ ਜੋ ਕਿ ਅੱਜ ਤਕ ਜਾਰੀ ਹੈ ਤੇ ਅਗਾਂਹ ਵੀ ਜਾਰੀ ਰਹੇਗੀ। ਇੱਥੋਂ ਤਕ ਕਿ ਜਦ ਵਿਦੇਸ਼ੀ ਅਫ਼ਗਾਨੀ ਧਾੜਵੀਆਂ ਵੱਲੋਂ ਹਿੰਦੁਸਤਾਨ ਦੀਆਂ ਬਹੂ-ਬੇਟੀਆਂ ਨੂੰ ਚੁੱਕ-ਚੁੱਕ ਕੇ ਕਾਬਲ-ਕੰਧਾਰ ਦੇ ਬਜ਼ਾਰਾਂ ਵਿਚ ਵੇਚਣ ਲਈ ਲਿਜਾਇਆ ਜਾ ਰਿਹਾ ਸੀ ਤਾਂ ਉਸ ਸਮੇਂ ਸਿੱਖ ਕੌਮ ਦੇ ਮਹਾਨ ਤੇ ਬਹਾਦਰ ਸੂਰਮੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਅਤੇ ਉਨ੍ਹਾਂ ਨਾਲ ਹੋਰ ਅਨੇਕਾਂ ਸਿੱਖ ਸਰਦਾਰਾਂ ਨੇ ਉਨ੍ਹਾਂ ਵਿਦੇਸ਼ੀ ਧਾੜਵੀਆਂ ਕੋਲੋਂ ਹਿੰਦੁਸਤਾਨ ਦੀ ਅਜ਼ਮਤ ਨੂੰ ਬਚਾ ਕੇ ਘਰੋਂ-ਘਰੀ ਪਹੁੰਚਾਇਆ। ਮੁੜ ਅਜਿਹਾ ਘਿਨੌਣਾ ਕਾਰਾ ਕਰਨ ਦੀ ਕਿਸੇ ਦੀ ਹਿੰਮਤ ਨਹੀਂ ਪਈ। ਅਜਿਹੀਆਂ ਹੋਰ ਕਈ ਮਿਸਾਲਾਂ ਨਾਲ ਸਿੱਖ ਕੌਮ ਦਾ ਇਤਿਹਾਸ ਭਰਿਆ ਪਿਆ ਹੈ।

ਪਰੰਤੂ ਵਰਤਮਾਨ ਦੌਰ ਅੰਦਰ (ਆਧੁਨਿਕ ਤਕਨੀਕ ਅਤੇ ਮੀਡੀਆ ਦੇ ਯੁੱਗ 'ਚ) ਸਿੱਖ ਕੌਮ ਦੇ ਉੱਚੇ-ਸੁੱਚੇ ਕਿਰਦਾਰ ਨੂੰ ਕੁਝ ਗ਼ੈਰ-ਜ਼ਿਮੇਵਾਰ ਧਿਰਾਂ ਵੱਲੋਂ ਜਿਸ ਢੰਗ ਨਾਲ ਪੇਸ਼ ਕੀਤਾ ਜਾ ਰਿਹਾ ਹੈ ਉਹ ਬੇਹੱਦ ਅਫ਼ਸੋਸਨਾਕ ਅਤੇ ਅਤਿ ਨਿੰਦਣਯੋਗ ਵਰਤਾਰਾ ਹੈ। ਟੀ. ਵੀ. ਚੈਨਲਾਂ ਖਾਸ ਕਰਕੇ ਸੋਸ਼ਲ ਮੀਡੀਆ ਦੇ ਯੁੱਗ ਵਿਚ ਸਿੱਖ ਕੌਮ ਦੇ ਅਕਸ ਨੂੰ ਜਿਸ ਤਰ੍ਹਾਂ ਵਿਗਾੜਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ ਉਸ ਲੜੀ ਤਹਿਤ ਹਾਲ ਹੀ ਵਿਚ ਇਕ ਕਮੇਡੀਅਨ ਔਰਤ ਵੱਲੋਂ ਸਿੱਖਾਂ ਦੀ ਪਛਾਣ ਦੇ ਚਿੰਨ੍ਹ ਦਾੜ੍ਹੀ ਅਤੇ ਮੁੱਛਾਂ (ਸਿੱਖੀ ਸਰੂਪ) ਨੂੰ

*\#੨੯੪੬/੭, ਬਜ਼ਾਰ ਲੁਹਾਰਾਂ, ਚੌਂਕ ਲਛਮਣਸਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ: +੯੧੯੮੭੭੮-੦੦੩੭੨*

ਬੇਹੱਦ ਹੀ ਘ੍ਰਿਣਾ ਭਰੇ ਤਰੀਕੇ ਨਾਲ ਇਕ ਸ਼ੋਅ ਵਿਚ ਮਜ਼ਾਕ ਦਾ ਵਿਸ਼ਾ ਬਣਾ ਕੇ ਪੇਸ਼ ਕੀਤਾ ਗਿਆ ਜੋ ਕਿ ਸੋਸ਼ਲ ਮੀਡੀਆ 'ਤੇ ਪੂਰੀ ਦੁਨੀਆ ਨੇ ਵੇਖਿਆ, ਜਿਸ ਕਾਰਨ ਸਮੁੱਚੇ ਸਿੱਖ ਜਗਤ ਅੰਦਰ ਢਾਡਾ ਰੋਸ ਪਾਇਆ ਗਿਆ ਹੈ, ਹੁਣ ਗੱਲ ਇਹ ਹੈ ਕਿ ਇਹ ਰੋਸ ਹੋਵੇ ਵੀ ਕਿਉਂ ਨਾ? ਜਿਹੜੀ ਕੌਮ ਦੇਸ਼ ਦੀ ਅਜ਼ਾਦੀ ਦੀ ਖਾਤਰ ਆਪਣੀਆਂ ਜਾਨਾਂ ਹੂਲ ਕੇ, ਫਾਂਸੀਆਂ 'ਤੇ ਚੜ੍ਹ ਕੇ ਸ਼ਹੀਦ ਹੋਈ ਹੋਵੇ। ਜਿਹੜੀ ਕੌਮ ਦੇ ਵੱਡੀ ਗਿਣਤੀ ਵਿਚ ਨੌਜਵਾਨਾਂ ਨੇ ਭਾਰਤੀ ਫੌਜ ਵਿਚ ਭਰਤੀ ਹੋ ਕੇ ਦੇਸ਼ ਦੀਆਂ ਸਰਹੱਦਾਂ ਦੀ ਰਾਖੀ ਕੀਤੀ ਹੋਵੇ ਤੇ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ ਹੋਣ, ਜਿਹੜੀ ਕੌਮ ਦੇ ਬਾਸ਼ਿੰਦੇ ਦੇਸ਼ ਵਿਚ ਵਾਪਰੀ ਕੋਈ ਵੀ ਪ੍ਰਕਿਰਤਕ ਜਾਂ ਅਪ੍ਰਕਿਰਤਕ ਦੁਖਦ ਘਟਨਾ ਵਿਚ ਸਮੁੱਚੇ ਦੇਸ਼-ਵਾਸੀਆਂ ਨਾਲ ਬਿਨਾਂ ਕਿਸੇ ਭੇਦ-ਭਾਵ ਦੇ ਖੜੇ ਹੋ ਕੇ ਉਨ੍ਹਾਂ ਦੀ ਹਰ ਸੰਭਵ ਮਦਦ ਕਰਨ ਜਾਂ ਪਿਛਲੇ ਸਮੇਂ ਤੋਂ ਫੈਲੀ ਭਿਆਨਕ ਮਹਾਂਮਾਰੀ ਕਰੋਨਾ ਦੌਰਾਨ ਆਪਣੀਆਂ ਜਾਨਾਂ ਨੂੰ ਜੋਖ਼ਮ ਵਿਚ ਪਾ ਕੇ ਦੇਸ਼ ਦੇ ਹਸਪਤਾਲਾਂ/ ਸੜਕਾਂ ਇੱਥੋਂ ਤਕ ਕਿ ਗੁਰਦੁਆਰਾ ਸਾਹਿਬਾਨ ਵਿਚ ਵੀ ਆਕਸੀਜਨ ਦੇ ਲੰਗਰ ਲਗਾ ਕੇ ਲੱਖਾਂ ਲੋਕਾਂ ਦੀ ਜਾਨ ਬਚਾਉਣ, ਜੇਕਰ ਅਜਿਹੀ ਕੌਮ ਨਾਲ ਅਜਿਹੇ ਭੱਦੇ ਮਜ਼ਾਕ ਕੀਤੇ ਜਾਣ ਤਾਂ ਇੱਥੇ ਅਸੀਂ ਅੰਦਾਜ਼ਾ ਲਗਾ ਸਕਦੇ ਹਾਂ ਕਿ ਅਜਿਹੇ ਸ਼ਰਾਰਤੀ ਅਨਸਰਾਂ ਦੀ ਮਾਨਸਿਕਤਾ ਕਿਸ ਹੱਦ ਤਕ ਘਟੀਆ ਤੇ ਹੇਠਲੇ ਪੱਧਰ ਦੀ ਹੋ ਸਕਦੀ ਹੈ।

ਹੁਣ ਇੱਥੇ ਇਹ ਵੀ ਸੰਖੇਪ ਰੂਪ ਵਿਚ ਸਪੱਸ਼ਟ ਕਰ ਦੇਣਾ ਜ਼ਰੂਰੀ ਹੋਵੇਗਾ ਕਿ ਅਕਾਲ ਪੁਰਖ ਵੱਲੋਂ ਬਖਸ਼ੇ ਕੇਸਾਂ ਦੀ ਮਹਾਨਤਾ ਨੂੰ ਪੂਰੀ ਦੁਨੀਆ ਦੇ ਸਾਇੰਸਦਾਨਾਂ ਤੇ ਡਾਕਟਰਾਂ ਨੇ ਵੀ ਪ੍ਰਵਾਨ ਕੀਤਾ ਹੈ। ਵਿਗਿਆਨਿਕ/ਮੈਡੀਕਲ ਨਜ਼ਰੀਏ ਤੋਂ ਕੇਸਾਂ ਬਾਰੇ ਪੱਛਮ ਵਿਚ ਹੋਈਆਂ ਖੋਜਾਂ ਤੋਂ ਪਤਾ ਲੱਗਦਾ ਹੈ ਕਿ ਕੇਸ ਮਨੁੱਖੀ ਸਰੀਰ ਵਿਚ ਵਿਟਾਮਿਕ 'ਡੀ' ਪੈਦਾ ਕਰਨ ਵਿਚ ਸਹਾਇਕ ਹੁੰਦੇ ਹਨ। ਵਿਟਾਮਿਨ ਡੀ ਤਪਦਿਕ ਵਰਗੇ ਰੋਗ ਤੋਂ ਮਨੁੱਖ ਨੂੰ ਬਚਾਉਂਦਾ ਹੈ। ਇਹ ਸਰੀਰ ਦੀਆਂ ਹੱਡੀਆਂ, ਦੰਦਾਂ ਅਤੇ ਨਰਵਸ ਸਿਸਟਮ ਲਈ ਬਹੁਤ ਜ਼ਰੂਰੀ ਤੱਤ ਹੈ। ਪੁਰਾਤਨ ਭਾਰਤੀ ਗ੍ਰੰਥਾਂ ਵਿਚ ਵੀ ਕੇਸਾਂ ਬਾਰੇ ਕਈ ਹਵਾਲੇ ਮਿਲਦੇ ਹਨ ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਦੇਹ ਅਰੋਗਤਾ, ਤੇਜ਼ ਬਲ ਤੇ ਪ੍ਰਤਾਪ ਵਧਾਉਣ ਲਈ ਕੇਸਾਂ ਦਾ ਹੋਣਾ ਅਤਿਅੰਤ ਜ਼ਰੂਰੀ ਹੈ। ਮੁੱਛਾਂ ਬਾਰੇ ਪੁਸਤਕ 'ਕੇਸ ਪ੍ਰਸੰਗ' ਅਨੁਸਾਰ "ਆਲ ਇੰਡੀਆ ਇਸਟੀਚਿਊਟ ਆਫ਼ ਮੈਡੀਕਲ ਸਾਇੰਸਜ਼ ਦਿੱਲੀ ਦੇ ਡਰਮਟਾਲੋਜੀ ਦੇ ਇਕ ਸੀਨੀਅਰ ਡਾਕਟਰ ਸ੍ਰੀ ਪਸਰੀਚਾ (ਮੈਡੀਕਲ ਵਿਗਿਆਨੀ) ਦੀ ਖੋਜ ਅਨੁਸਾਰ ਜਿਹੜੇ ਵਿਅਕਤੀ ਮੁੱਛਾਂ ਨਹੀਂ ਰੱਖਦੇ ਉਨ੍ਹਾਂ ਨੂੰ ਮੁੱਛ ਰੱਖਣ ਵਾਲੇ ਵਿਅਕਤੀਆਂ ਦੀ ਤੁਲਨਾ ਵਿਚ ਸਾਹ ਦੀ ਬਿਮਾਰੀ ਵਧੇਰੇ ਹੁੰਦੀ ਹੈ। ਡਾਕਟਰ ਪਸਰੀਚਾ ਨੇ (੯-੯-੯੬) ਕਾਨਪੁਰ ਵਿਖੇ ਹੋਏ ਮੈਡੀਕਲ ਸੈਮੀਨਾਰ ਵਿਚ ਆਪਣੇ ਨਿਸਕਰਸ਼ ਦੱਸਦੇ ਹੋਏ ਇਹ ਵੀ ਕਿਹਾ ਕਿ ਮੁੱਛਾਂ ਕੁਦਰਤੀ ਫਿਲਟਰ ਦਾ ਕੰਮ ਕਰਦੀਆਂ ਹਨ। ਜਿਨ੍ਹਾਂ ਵਿਅਕਤੀਆਂ ਦੀਆਂ ਭਰਵੀਆਂ ਤੇ ਮੋਟੀਆਂ ਮੁੱਛਾਂ ਹੁੰਦੀਆਂ ਹਨ ਉਹ ਕਿਸੇ ਕਿਸਮ ਦਾ ਮਿੱਟੀ ਘੱਟਾ ਨੱਕ ਅੰਦਰ ਨਹੀਂ ਜਾਣ ਦਿੰਦੀਆਂ। ਇਹ ਮਿੱਟੀ ਘੱਟਾ ਨੱਕ ਰਾਹੀਂ ਸਰੀਰ ਵਿਚ ਦਾਖ਼ਲ ਹੋ ਕੇ ਦਮੇ ਵਰਗੀ ਬਿਮਾਰੀ ਹੋਣੀ ਦੀ ਸੰਭਾਵਨਾ ਪੈਦਾ ਕਰ ਸਕਦਾ ਹੈ। ਮੁੱਛਾਂ ਰੱਖਣ ਨਾਲ ਸਾਹ ਦੀ ਬਿਮਾਰੀ ਲਗਭਗ

ਘਟ ਜਾਂਦੀ ਹੈ ਕਿਉਂਕਿ ਇਨ੍ਹਾਂ ਮੁੱਛਾਂ ਦੁਆਰਾ ਸਾਫ ਹੋਈ ਹਵਾ ਇਸ ਖੇਤਰ ਵਿਚ ਬੜਾ ਕਾਰਗਰ ਯੋਗਦਾਨ ਪਾਉਂਦੀ ਹੈ। ਦਾੜ੍ਹੀ ਅਤੇ ਮੁੱਛਾਂ ਦੀ ਮਹੱਤਤਾ ਨੂੰ ਦਰਸਾਉਂਦੀਆਂ ਅਨੇਕਾਂ ਹੀ ਵਿਗਿਆਨਿਕ ਖੋਜਾਂ ਹਨ ਜਿਨ੍ਹਾਂ ਦਾ ਜ਼ਿਕਰ ਹਥਲੇ ਲੇਖ ਵਿਚ ਕਰਨਾ ਸੰਭਵ ਨਹੀਂ। ਸਾਡਾ ਇਹ ਸਾਰੀ ਗੱਲ ਕਰਨ ਦਾ ਮਕਸਦ ਇੱਥੇ ਕੇਵਲ ਇੰਨਾ ਕੁ ਹੀ ਹੈ ਕਿ ਗੁਰੂ ਸਾਹਿਬਾਨ ਵੱਲੋਂ ਸਾਬਤ ਸੂਰਤ ਰਹਿ ਕੇ ਅਕਾਲ ਪੁਰਖ ਦੀ ਬਖਸ਼ੀ ਹੋਈ ਇਸ ਦਾਤ ਦਾ ਸਤਿਕਾਰ ਕਰਨਾ ਹੈ ਅਤੇ ਬੇਸਮਝੀ ਵਿਚ ਜਿਹੜੇ ਗ਼ੈਰ-ਸਿੱਖ ਦਾੜ੍ਹੀ ਮੁੱਛਾਂ ਉੱਪਰ ਵਿਅੰਗ ਕੱਸਦੇ ਹਨ ਉਨ੍ਹਾਂ ਨੂੰ ਕੇਸਾਂ ਦੀ ਮਹੱਤਤਾ ਬਾਰੇ ਸੰਖੇਪ ਵਿਚ ਦੱਸਣਾ ਹੈ।

ਕੇਸਾਂ ਬਾਰੇ ਇਕ ਹੋਰ ਵਾਰਤਾ ਜੋ ਕਿ ਲੱਗਭਗ ਇਕ ਸਦੀ ਪਹਿਲਾਂ ਦੀ ਹੈ ਕੁਝ ਇਸ ਤਰ੍ਹਾਂ ਹੈ—

> "ਪੰਡਿਤ ਮਦਨ ਮੋਹਨ ਮਾਲਵੀਆ ਬੜੇ ਉੱਚ ਪਾਏ ਦੇ ਸਿਆਸਤਦਾਨ ਤੇ ਸਮਾਜ ਸੁਧਾਰਕ ਸਨ। ਉਹ ਬਨਾਰਸ ਹਿੰਦੂ ਯੂਨੀਵਰਸਿਟੀ ਦੇ ਸੰਸਥਾਪਕਾਂ ਵਿੱਚੋਂ ਸਨ। ਉਹ ਹਿੰਦੂ ਧਰਮ ਦੇ ਬਹੁਤ ਮਹਾਨ ਆਗੂ ਮੰਨੇ ਜਾਂਦੇ ਸਨ। ਉਨ੍ਹਾਂ ਨੇ ਸਿੱਖ ਧਰਮ ਦਾ ਅਧਿਐਨ ਕੀਤਾ ਤੇ ਇਸ ਫਿਲਾਸਫੀ ਨੂੰ ਮਾਨਵ ਹਿੱਤ ਲਈ ਬਹੁਤ ਉੱਤਮ ਪਾਇਆ।... ਉਨ੍ਹਾਂ ਨੇ ਇਕ ਵਾਰੀ ੧੯੨੧ ਵਿਚ ਮੁਲਤਾਨ ਵਿਖੇ ਇਕ ਭਾਰੀ ਇਕੱਠ ਨੂੰ ਸੰਬੋਧਨ ਕਰਦਿਆਂ ਬੜੇ ਤਪਾਕ ਨਾਲ ਕਿਹਾ ਕਿ ਜੇ ਭਾਰਤ ਵਾਸੀ ਆਪਣੇ ਘਰ ਨੂੰ ਸੁਰੱਖਿਅਤ ਰੱਖਣਾ ਚਾਹੁੰਦੇ ਹਨ ਤਾਂ ਉਹ ਆਪਣੇ ਪਰਿਵਾਰ ਵਿੱਚੋਂ ਇੱਕ ਬੱਚੇ ਨੂੰ ਕੇਸਾਧਾਰੀ ਬਣਾ ਕੇ ਗੁਰੂ ਦਾ ਸਿੱਖ ਸਜਾਉਣ ਤਾਂ ਜੋ ਦੇਸ਼ ਦੇ ਕਲਿਆਣ ਤੇ ਜ਼ੁਲਮ ਦੇ ਵਿਨਾਸ਼ ਲਈ ਇਹ ਅਕਾਲ ਪੁਰਖ ਦੀ ਫੌਜ ਹੋਰ ਸ਼ਕਤੀਸ਼ਾਲੀ ਭੂਮਿਕਾ ਨਿਭਾ ਸਕੇ। ...ਉਨ੍ਹਾਂ ਦੇ ਵਿਚਾਰ ਜਦ ਦੇਸ਼ ਦੇ ਦੂਜੇ ਪ੍ਰਾਂਤਾਂ ਦੀਆਂ ਅਖਬਾਰਾਂ ਵਿਚ ਛਪੇ ਤਾਂ ਕਈਆਂ ਨੇ ਆਪਣੇ ਇੱਕ-ਇੱਕ ਪੁੱਤਰ ਨੂੰ ਪਰਿਵਾਰ ਵਿਚ ਕੇਸਾਧਾਰੀ ਸਜਾਉਣਾ ਸ਼ੁਰੂ ਕਰ ਦਿੱਤਾ।... ਲਾਲਾ ਬਾਬੂ ਰਾਮ ਅਲੀਗੜ੍ਹ ਦੇ ਉੱਘੇ ਵਕੀਲਾਂ ਵਿੱਚੋਂ ਸਨ। ਜਦ ਕਿਸੇ ਸਾਬਤ ਸੂਰਤ ਸਿੱਖ ਨੂੰ ਦੇਖਦੇ ਤਾਂ ਖੁਸ਼ ਹੁੰਦੇ। ਕਿਤਾਬਾਂ ਪੜ੍ਹਨ ਦੇ ਸ਼ੌਕ ਨੇ ਉਨ੍ਹਾਂ ਨੂੰ ਸਿੱਖ ਧਰਮ ਦੇ ਨੇੜੇ ਕਰ ਦਿੱਤਾ। ਆਖਰ ਬੁਢਾਪੇ ਦੀ ਅਵਸਥਾ ਵਿਚ ਪਹੁੰਚ ਕੇ ਮਨ ਵਿਚ ਆਇਆ ਕਿ ਉਮਰ ਰਸੀਦਾ ਹੋਣ ਕਾਰਨ ਖੁਦ ਤਾਂ ਸਿੱਖ ਨਹੀਂ ਸਜ ਸਕਦਾ ਪਰ ਜੇ ਆਪਣੇ ਪੁੱਤਰ ਨੂੰ ਸਿੱਖ ਬਣਾ ਦੇਵਾਂ ਤਾਂ ਵੀ ਮਨ ਨੂੰ ਬਹੁਤ ਤਸਕੀਨ ਮਿਲੇਗੀ। ਖਾਹਿਸ਼ ਨੂੰ ਪੂਰਾ ਕਰਨ ਲਈ ਆਪਣੇ ਪੁੱਤਰ ਨੂੰ ਸਿੰਘ ਸਜਣ ਦੀ ਪ੍ਰੇਰਨਾ ਕੀਤੀ ਤਾਂ ਉਹ ਲੜਕਾ ਕੇਸ ਰੱਖ ਕੇ ਸਿੰਘ ਸਜ ਗਿਆ। ਬਾਬੂ ਜੀ ਨੇ ਇਕ ਦਿਨ ਸਿੱਖ ਮਿਸ਼ਨ ਦੇ ਦਫ਼ਤਰ ਵਿਚ ਜਾ

ਕੇ ਬੜੇ ਫ਼ਖਰ ਨਾਲ ਇਹ ਗੱਲ ਕਹਿੰਦਿਆਂ ਖੁਸ਼ੀ ਪ੍ਰਗਟਾਈ ਕਿ ਜਦ ਮੇਰਾ ਲੜਕਾ ਸਿੰਘ ਸਜੇ ਸਰੂਪ ਵਿਚ ਮੇਰੇ ਸਾਹਮਣੇ ਤੋਂ ਲੰਘਦਾ ਹੈ ਤਾਂ ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਸ਼ਬਦ ਯਾਦ ਆ ਜਾਂਦੇ ਹਨ ਕਿ "ਓਟ ਅਕਾਲ ਦੀ, ਪਰਚਾ ਸ਼ਬਦਾ ਦਾ ਤੇ ਦੀਦਾਰ ਖਾਲਸੇ ਦਾ।" ਇਸ ਤਰ੍ਹਾਂ ਮੈਂ ਆਪਣੇ ਲੜਕੇ ਦੇ ਦਰਸ਼ਨ ਕਰ ਕੇ ਨਿਹਾਲ ਹੋ ਜਾਂਦਾ ਹਾਂ ਜੋ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦੱਸੇ ਸਰੂਪ ਦਾ ਧਾਰਨੀ ਬਣਿਆ ਹੋਇਆ ਹੈ।

ਲਾਲਾ ਜੀ ਦੇ ਇਸ ਮਿਸਾਲੀ ਪ੍ਰਯਤਨ 'ਤੇ ਅਮਲ ਕਰਦਿਆਂ ਹੋਇਆਂ ਉਨ੍ਹਾਂ ਦੇ ਇਕ ਹੋਰ ਸਾਥੀ ਵਕੀਲ ਬਦਾਯੂੰ ਨਿਵਾਸੀ ਸ੍ਰੀ ਜਫਾ ਨੇ ਵੀ ਆਪਣੇ ਸਪੁੱਤਰ ਨੂੰ ਸਿੰਘ ਸਜਾ ਕੇ ਗੁਰੂ ਮਹਾਰਾਜ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

(ਕੇਸ ਪ੍ਰਸੰਗ, ਪੰਨਾ ੧੭੨-੧੭੩)

ਸਿਆਣੇ ਅਤੇ ਸੂਝਵਾਨ ਗ਼ੈਰ-ਸਿੱਖਾਂ ਵੱਲੋਂ ਕੇਸਾਂ ਦੇ ਸਤਿਕਾਰ ਸੰਬੰਧੀ ਉਕਤ ਵਰਗੀਆਂ ਕਈ ਉਦਾਹਰਨਾਂ ਸਾਨੂੰ ਮਿਲ ਜਾਂਦੀਆਂ ਹਨ। ਅੰਗਰੇਜ਼ ਤੋਂ ਸਿੱਖ ਸਜੀ ਇਕ ਬੀਬੀ ਲੇਡੀ ਮੈਕਮਿਲਨ, ਇਸਤਰੀਆਂ ਬਾਰੇ ਲਿਖੀ ਇਕ ਪੁਸਤਕ ਦੀ ਲਿਖਾਰੀ ਮਿਸਿਜ਼ ਐਮ. ਏ. ਸਟੀਲ, 'ਦੀ ਸਿਖਸ' ਪੁਸਤਕ ਵਿਚ ਮਿ. ਚਾਰਲਸ ਗਫ਼, ਨੋਬਲ ਪੁਰਸਕਾਰ ਜੇਤੂ ਭਾਰਤੀ (ਬੰਗਾਲੀ ਕਵੀ) ਰਵਿੰਦਰ ਨਾਥ ਟੈਗੋਰ ਤੋਂ ਇਲਾਵਾ ਇੰਗਲੈਂਡ ਦੇ ਮਹਾਨ ਲੇਖਕ ਜਾਰਜ ਬਰਨਾਰਡ ਸ਼ਾਹ ਦੇ ਪਿਤਾ ਨੇ ਵੀ ਦਾੜ੍ਹੀ/ਕੇਸਾਂ ਦੇ ਮਹੱਤਵ ਨੂੰ ਕਬੂਲ ਕੇ ਕੇਸਾਂ ਪ੍ਰਤੀ ਆਪਣੇ ਬਹੁਮੁੱਲੇ ਸਕਾਰਾਤਮਕ ਵਿਚਾਰ ਪ੍ਰਗਟ ਕੀਤੇ ਹਨ।

ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਸਿੱਖਾਂ ਦੇ ਕੇਸਾਂ (ਦਾੜ੍ਹੀ-ਮੁੱਛ) ਉੱਪਰ ਭੱਦੀਆਂ ਟਿੱਪਣੀਆਂ ਕਰਨੀਆਂ ਜਾਂ ਸਿੱਖਾਂ ਦੇ ਅਕਸ ਨੂੰ ਠੇਸ ਪਹੁੰਚਾਉਣ ਵਾਲੀ ਇਹ ਕੋਈ ਨਵੀਂ ਗੱਲ ਵੀ ਨਹੀਂ ਬਲਕਿ ਇਸ ਤੋਂ ਪਹਿਲਾਂ ਵੀ ਭਾਰਤੀ ਮੀਡੀਆ ਅਤੇ ਭਾਰਤੀ ਫਿਲਮ ਇੰਡਸਟਰੀ ਨੇ ਕਈ ਫਿਲਮਾਂ ਦੇ ਸੀਨਾਂ (ਦ੍ਰਿਸ਼ਾਂ) ਵਿਚ ਅਜਿਹੇ ਕਈ ਅਖੌਤੀ ਮਨਘੜਤ ਨਕਲੀ ਸਿੱਖ ਕਿਰਦਾਰ ਬਣਾ ਕੇ ਗੈਰ-ਪਗੜੀਧਾਰੀ ਸਿੱਖਾਂ ਨੂੰ ਗ਼ਲਤ ਢੰਗ ਦੀਆਂ ਬਣਾਵਟੀ ਪਗੜੀਆਂ (ਦਸਤਾਰਾਂ) ਬੰਨ੍ਹ ਕੇ ਹਾਸੇ-ਮਖੌਲ ਦੇ ਪਾਤਰ ਬਣਾਇਆ ਹੈ ਜਿਸ ਤੋਂ ਸਿੱਖ ਕੌਮ ਨੂੰ ਅਸਭਿਅਕ ਅਤੇ ਗਵਾਰ ਹੋਣ ਦੇ ਚਿੰਨ੍ਹ ਵਜੋਂ ਪ੍ਰਸਤੁਤ ਕੀਤਾ ਗਿਆ ਹੈ। ਪਹਿਲਾਂ ਵੀ ਕਈ ਕਲਾਕਾਰਾਂ ਵੱਲੋਂ ਆਪਣੀ ਅਦਾਕਾਰੀ ਅਤੇ ਨਕਲੀ ਸਿੱਖ ਵੇਸ਼-ਭੂਸ਼ਾ ਵਿਚ ਸਿੱਖ ਕੌਮ ਦੀਆਂ ਭਾਵਨਾਵਾਂ, ਅਕੀਦਿਆਂ ਅਤੇ ਮਰਯਾਦਾ ਨੂੰ ਗ਼ਲਤ ਢੰਗ ਨਾਲ ਪੇਸ਼ ਕਰਨ ਦੇ ਕੋਝੇ ਯਤਨ ਕੀਤੇ ਗਏ ਹਨ। ਪਰੰਤੂ ਗੱਲ ਸਿਰਫ ਇੱਥੇ ਹੀ ਆ ਕੇ ਖਤਮ ਹੋ ਜਾਂਦੀ ਹੈ ਕਿ ਜੇਕਰ ਸਿੱਖ ਕੌਮ ਇਨ੍ਹਾਂ ਅਪਮਾਨਜਨਕ ਦ੍ਰਿਸ਼ਾਂ ਅਤੇ ਭੂਮਿਕਾਵਾਂ ਦਾ ਕੋਈ ਨੋਟਿਸ ਲੈ ਕੇ ਕਾਨੂੰਨ ਦੀ ਸਹਾਇਤਾ ਲੈਂਦੀ ਹੈ ਤਾਂ ਉਕਤ ਅਖੌਤੀ ਕਲਾਕਾਰਾਂ ਵੱਲੋਂ ਕੇਵਲ ਮਾਫੀ ਮੰਗ ਕੇ ਛੁਟਕਾਰਾ ਕਰਵਾ ਲਿਆ ਜਾਂਦਾ ਹੈ, ਪਰ ਜਿੱਥੋਂ ਤਕ ਮਾਫੀ ਮੰਗਣ ਦਾ ਸਵਾਲ ਹੈ ਉਹ ਤਾਂ ਸਿੱਖ ਕੌਮ

ਦੇ ਅਕੀਦਿਆਂ ਵਿਚ ਪਹਿਲਾਂ ਤੋਂ ਹੀ ਇਹ ਸਿਧਾਂਤ ਮੌਜੂਦ ਹੈ ਕਿ ਜੋ ਵਿਅਕਤੀ ਆਪਣੀ ਭੁੱਲ ਮੰਨ ਲੈਂਦਾ ਹੈ; ਉਸ ਨੂੰ ਮਾਫ ਕਰ ਦਿੰਦੀ ਹੈ ਪਰੰਤੂ ਜੋ ਖਤਾ ਉਸ ਅਦਾਕਾਰ ਨੇ ਕੀਤੀ ਹੁੰਦੀ ਹੈ (ਜਿਸ ਕਾਰਨ ਉਸ ਨੂੰ ਮਾਫੀ ਮੰਗਣੀ ਪੈਂਦੀ ਹੈ) ਉਹ ਹਾਸੋ-ਹੀਣੀ ਟਿੱਪਣੀ ਜਾਂ ਭੱਦਾ ਮਜ਼ਾਕ ਲੋਕ-ਮਾਨਸਿਕਤਾ ਵਿਚ ਸਦਾ ਲਈ ਪਿਆ ਰਹਿੰਦਾ ਹੈ ਜਿਸ ਨੂੰ ਕੇਵਲ ਮਾਫੀ ਮੰਗ ਕੇ ਮਿਟਾਇਆ ਨਹੀਂ ਜਾ ਸਕਦਾ। ਪੰਜਾਬੀ ਵਿਚ ਇਕ ਕਹਾਵਤ ਹੈ ਕਿ— "ਤਲਵਾਰ ਦਾ ਫੱਟ ਮਿੱਟ ਜਾਂਦਾ ਹੈ ਪਰ ਜ਼ਬਾਨ ਦਾ ਫੱਟ ਕਦੇ ਨਹੀਂ ਮਿਟਦਾ।" ਠੀਕ ਉਸੇ ਤਰ੍ਹਾਂ ਹੀ ਇਨ੍ਹਾਂ ਗ਼ੈਰ-ਸਿੱਖ ਕਲਾਕਾਰਾਂ ਵੱਲੋਂ ਕੀਤੀਆਂ ਜਾਂਦੀਆਂ ਟਿੱਪਣੀਆਂ ਕਰਕੇ ਸਿੱਖ ਕੌਮ ਦੇ ਅਕਸ ਨੂੰ ਸਦਾ ਲਈ ਢਾਹ ਲੱਗਦੀ ਹੈ। ਇੱਥੇ ਇਹ ਵੀ ਜ਼ਿਕਰਯੋਗ ਹੈ ਕਿ ਸਿੱਖ ਕੌਮ ਸਦਾ ਚੜ੍ਹਦੀ ਕਲਾ ਵਿਚ ਰਹਿਣ ਵਾਲੀ ਕੌਮ ਹੈ। ਇਸ ਦੀ ਮਾਨਸਿਕਤਾ ਸਤਿਗੁਰਾਂ ਵੱਲੋਂ ਕੀਤੀ ਕਿਰਪਾ "*ਮਨ ਨੀਵਾਂ ਤੇ ਮੱਤ ਉੱਚੀ*" ਵਾਲੀ ਹੈ। ਬੇਸ਼ਕ ਇਹ ਗੱਲਾਂ ਕਿਸੇ ਨੂੰ ਛੋਟੀਆਂ ਲੱਗਦੀਆਂ ਹੋਣਗੀਆਂ ਪਰੰਤੂ ਕੁਝ ਪਲਾਂ ਲਈ ਅਕਾਲ ਪੁਰਖ ਨੂੰ ਹਾਜ਼ਰ-ਨਾਜ਼ਰ ਜਾਣ ਕੇ ਅਤੇ ਆਪਣੇ ਦਿਲ ਦੀ ਅਵਾਜ਼ ਨੂੰ ਸੁਣਦਿਆਂ ਹੋਇਆਂ ਇਹ ਕਲਾਕਾਰ ਆਪਣੇ ਅੰਤਰ-ਆਤਮੇ ਅੰਦਰ ਝਾਤੀ ਮਾਰਨ ਕਿ ਕੁਝ ਚੰਦ ਕੁ ਟੁੱਕੜਾਂ ਖਾਤਰ ਜਾਂ ਕਿਸੇ ਹੋਰ ਲਾਲਚ ਵੱਸ ਆਪਣੇ ਹੀ ਦੇਸ਼ ਦੇ ਨਾਗਰਿਕਾਂ ਖ਼ਿਲਾਫ ਹਾਸਰਸ/ਵਿਅੰਗ ਜਾਂ ਕਮੇਡੀ ਦੀ ਆੜ ਵਿਚ ਜੋ ਬੇਹੂਦਾ ਹਰਕਤਾਂ ਅਤੇ ਅਪਮਾਨਜਨਕ ਟਿੱਪਣੀਆਂ ਕਰ ਕੇ ਆਪਣੀ ਕਲਾਕਾਰੀ ਨੂੰ ਚਮਕਾਉਣ ਦਾ ਯਤਨ ਕੀਤਾ ਜਾਂਦਾ ਹੈ, ਕੀ ਉਹ ਠੀਕ ਹੈ? ਅਜਿਹੇ ਅਖੌਤੀ ਕਲਾਕਾਰਾਂ ਨੂੰ ਇਤਿਹਾਸ ਦੀ ਬੁੱਕਲ ਵਿਚ ਝਾਤੀ ਮਾਰ ਕੇ ਆਪਾ ਪੜਚੋਲਣਾ ਚਾਹੀਦਾ ਹੈ। ਅਸੀਂ ਇੱਥੇ ਇਹ ਜ਼ਿਕਰ ਕਰਨਾ ਵਾਜਬ ਸਮਝਾਂਗੇ ਕਿ ਕਿਸੇ ਵੀ ਕਲਾਕਾਰ, ਪ੍ਰੋਡਿਊਸਰ, ਡਾਇਰੈਕਟਰ, ਸਕਰਿਪਟ ਰਾਈਟਰ ਜਾਂ ਇਸ ਖੇਤਰ ਨਾਲ ਜੁੜੇ ਕਿਸੇ ਵੀ ਵਿਅਕਤੀ ਨੂੰ ਕਿਸੇ ਵੀ ਧਰਮ ਉੱਪਰ ਟਿੱਪਣੀ ਕਰਨ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਟੀ. ਵੀ. ਸ਼ੋਅ ਜਾਂ ਪ੍ਰਸਾਰਿਤ ਕੀਤੇ ਜਾਣ ਵਾਲਾ ਪ੍ਰੋਗਰਾਮ ਆਪਣੇ ਵਿਸ਼ੇ (ਭਾਵੇਂ ਉਹ ਕਮੇਡੀ ਹੈ ਜਾਂ ਕੁਝ ਹੋਰ) ਅਤੇ ਸੰਬੰਧਿਤ ਸਰੋਕਾਰਾਂ 'ਤੇ ਕੇਂਦਰਿਤ ਰੱਖਣਾ ਚਾਹੀਦਾ ਹੈ। ਹਾਂ, ਜੇਕਰ ਕਿਸੇ ਕੌਮ ਦੀ ਗੱਲ ਕਰਨੀ ਚਾਹੁੰਦੇ ਹੋ ਤਾਂ ਆਪਣੇ ਅੰਦਰੋਂ ਈਰਖਾ ਦੇ ਭਾਵ ਤਿਆਗ ਕੇ ਉਸ ਕੌਮ ਦੇ ਦੇਸ਼/ਸਮਾਜ ਅਤੇ ਮਨੁੱਖਤਾ ਦੀ ਭਲਾਈ ਹਿੱਤ ਕੀਤੇ ਕੰਮਾਂ ਅਤੇ ਯੋਗਦਾਨਾਂ ਨੂੰ ਦਰਸ਼ਕਾਂ ਦੇ ਸਾਹਮਣੇ ਲਿਆਉਣਾ ਚਾਹੀਦਾ ਹੈ। ਕਮੇਡੀ ਆਦਿ ਕਰਨ ਲਈ ਹੋਰ ਵੀ ਬਥੇਰੇ ਵਿਸ਼ੇ ਹਨ। ਜਦ ਕਿ ਸਿੱਖ ਕੌਮ ਦਾ ਆਸ਼ਾ ਬਿਲਕੁਲ ਸਪੱਸ਼ਟ ਹੈ ਭਾਵ ਕਿ ਇਹ "ਜੀਓ ਅਤੇ ਜੀਣ ਦਿਓ" ਦੀ ਭਾਵਨਾ 'ਤੇ ਵਿਸ਼ਵਾਸ ਰੱਖਦੀ ਹੈ ਅਤੇ ਸਮੁੱਚੀ ਮਾਨਵਤਾ ਦੀ ਬਰਾਬਰੀ ਦੀ ਗੱਲ ਕਰਦਿਆਂ ਹੋਇਆਂ ਸਾਂਝੀਵਾਲਤਾ ਦਾ ਸੁਨੇਹਾ ਦਿੰਦੀ ਹੈ। ਹਰੇਕ ਸਿੱਖ ਰੋਜ਼ਾਨਾ ਦੀ ਅਰਦਾਸ ਵਿਚ ਕੇਸਾਂ ਖਾਤਰ ਬੰਦ-ਬੰਦ ਕਟਵਾਉਣ ਵਾਲੇ ਭਾਈ ਮਨੀ ਸਿੰਘ ਜੀ ਅਤੇ ਕੇਸਾਂ ਸਮੇਤ ਖੋਪਰੀ ਲੁਹਾਉਣ ਵਾਲੇ ਭਾਈ ਤਾਰੂ ਸਿੰਘ ਜੀ ਨੂੰ ਯਾਦ ਕਰਦਿਆਂ ਹੋਇਆਂ, ਅਕਾਲ ਪੁਰਖ ਪਾਸੋਂ 'ਕੇਸ ਦਾਨ' ਅਤੇ ਸਿੱਖੀ ਸਿਦਕ ਕੇਸਾਂ ਸੁਆਸਾਂ ਨਾਲ ਨਿਭਾਉਣ ਦੀ ਦਾਤ ਮੰਗਦਾ ਹੈ। ਅਜਿਹੇ ਉੱਚੇ-ਸੁੱਚੇ ਸਿਧਾਂਤਾਂ ਵਾਲੀ ਸਿੱਖ ਕੌਮ ਮਜ਼ਾਕ ਦੀ ਪਾਤਰ ਨਹੀਂ। ■

*ਜੂਨ, ੨੦੨੨ ਦਾ ਬਾਕੀ*

# ਗੁਰਮਤਿ ਵਿਚ ਇਸਨਾਨ

*-ਡਾ. ਪਲਵਿੰਦਰ ਕੌਰ**

## ੨. ਮਨ ਦਾ ਇਸਨਾਨ

ਸਰੀਰਕ ਇਸਨਾਨ ਤੋਂ ਬਾਅਦ ਨਾਮ ਰੂਪ ਅੰਮ੍ਰਿਤ ਦੇ ਸਰੋਵਰ ਵਿਚ ਚੁੱਭੀ ਲਗਾ ਕੇ ਮਨ ਦਾ ਇਸਨਾਨ ਕਰਨ ਬਾਰੇ ਗੁਰਬਾਣੀ ਵਿਚ ਕੀਤਾ ਆਦੇਸ਼ ਹੇਠ ਦਿੱਤੇ ਅਨੁਸਾਰ ਪ੍ਰਾਪਤ ਹੁੰਦਾ ਹੈ :

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੫)*

ਉਕਤ ਸ਼ਬਦ ਵਿਚ ਤਨ ਅਤੇ ਮਨ ਦੋਹਾਂ ਤਰ੍ਹਾਂ ਦੇ ਇਸਨਾਨ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਗਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਤਨ ਅਤੇ ਮਨ ਦੇ ਦੋਵੇਂ ਤਰ੍ਹਾਂ ਦੇ ਇਸਨਾਨ ਕਰਨ ਦੀ ਸਿੱਖਿਆ ਦਿੱਤੀ ਹੈ। ਤਨ ਦਾ ਇਸਨਾਨ ਕਰ ਕੇ ਪਰਮਾਤਮਾ ਨੂੰ ਧਿਆਉਣਾ ਹੈ ਤਾਂ ਕਿ ਸਰੀਰ ਅਤੇ ਮਨ ਦੋਵੇਂ ਨਿਰੋਗ ਰਹਿਣ। ਸਰੀਰ ਅਤੇ ਮਨ ਨਿਰੋਗੇ ਰਹਿਣ ਨਾਲ ਹੀ 'ਗੋਬਿੰਦ' ਦੀ ਪ੍ਰਾਪਤੀ ਹੋ ਸਕਦੀ ਹੈ :

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)*

ਇਸ ਸਚਾਈ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਹੈ ਕਿ ਮਨੁੱਖੀ ਤਨ ਅਤੇ ਮਨ ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਨਰੋਆ ਮਨ, ਨਰੋਏ ਤਨ ਕਰਕੇ ਹੈ ਅਤੇ ਨਰੋਆ ਤਨ ਇਸ ਗੱਲ ਦਾ ਗਵਾਹ ਹੈ ਕਿ ਮਨ ਨਰੋਆ ਹੈ। ਮਨ ਅਤੇ ਤਨ ਨੂੰ ਨਰੋਆ ਰੱਖਣ ਲਈ ਇਸਨਾਨ ਨੂੰ ਮਨੁੱਖਾ ਜੀਵਨ ਦਾ ਸਫਲ ਤੇ ਸਿਹਤਮੰਦ ਅੰਗ ਮੰਨਿਆ ਗਿਆ ਹੈ। ਇਸਨਾਨ ਨਾਲ ਜਿੱਥੇ ਤਨ ਨਰੋਆ ਅਤੇ ਸਿਹਤਮੰਦ ਹੁੰਦਾ ਹੈ, ਉੱਥੇ ਮਨ ਵੀ ਇਕਾਗਰ ਹੋ ਕੇ ਪਰਮਾਤਮਾ ਦੇ ਸਿਮਰਨ ਵਿਚ ਜੁੜਦਾ ਹੈ।

*ਧਰਮ ਅਧਿਐਨ ਵਿਭਾਗ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫਤਿਹਗੜ੍ਹ ਸਾਹਿਬ- ੧੪੦੪੦੭; ਮੋ. ੯੯੪੯੦੦੪੧੫੧

ਨਾਮ ਰੂਪੀ ਇਸਨਾਨ ਜਾਂ ਹਿਰਦੇ ਰੂਪੀ ਇਸਨਾਨ ਲਈ ਇਹ ਜ਼ਰੂਰੀ ਹੈ ਕਿ ਮਨੁੱਖ ਸਫਲ ਇਸਨਾਨ ਕਰੇ। ਗੁਰੂ ਇਕ ਐਸਾ ਦਰਿਆ ਹੈ, ਜਿਸ ਦਾ ਜਲ ਸਦਾ ਹੀ ਨਿਰਮਲ ਹੈ। ਜਿਸ ਮਨੁੱਖ ਨੂੰ ਨਾਮ ਅੰਮ੍ਰਿਤ ਰੂਪੀ ਜਲ ਪ੍ਰਾਪਤ ਹੁੰਦਾ ਹੈ, ਉਸ ਦੀ ਖੋਟੀ ਮਤਿ ਵਾਲੀ ਮਲੀਨਤਾ ਦੂਰ ਹੋ ਜਾਂਦੀ ਹੈ। ਗੁਰਬਾਣੀ ਅਨੁਸਾਰ ਗੁਰੂ ਦੀ ਪ੍ਰਾਪਤੀ ਹੀ ਸਫਲ ਇਸਨਾਨ ਹੈ। ਗੁਰੂ ਦੇ ਨਾਮ ਰੂਪੀ ਦਰਿਆ ਵਿਚ ਇਸਨਾਨ ਕਰਨ ਨਾਲ ਦੁਰਮਤਿ ਦੂਰ ਹੁੰਦੀ ਹੈ। ਸਫਲ ਇਸਨਾਨ ਦੁਆਰਾ ਹੀ ਮਨੁੱਖ, ਪਸ਼ੂ ਅਥਵਾ ਪਰੇਤ ਤੋਂ ਦੇਵਤਾ ਬਣ ਸਕਦਾ ਹੈ :

*ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ॥*
*ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੯)*

ਪੰਜ ਵਿਕਾਰਾਂ ਵਿਚ ਗ੍ਰਸੇ ਮਨੁੱਖ ਦੀ ਹਾਲਤ ਅਜਿਹੀ ਹੈ ਕਿ ਉਸ ਦੇ ਮਨ ਵਿਚ ਲੋਭ ਦੀ ਮੈਲ ਹੈ। ਇਸ ਲੋਭ ਦੀ ਅਧੀਨਗੀ ਕਰਦਿਆਂ ਮਨੁੱਖ ਕੂੜ ਕਮਾਉਂਦਾ ਹੈ। ਜੇਕਰ ਅੰਦਰ ਦੀ ਅਵਸਥਾ ਅਜਿਹੀ ਹੈ ਤਾਂ ਫਿਰ ਬਾਹਰੀ ਇਸਨਾਨ ਦਾ ਕੋਈ ਲਾਭ ਨਹੀਂ। ਗੁਰੂ ਸਾਹਿਬ ਜੀਵ ਨੂੰ ਸਮਝਾਉਂਦੇ ਹਨ ਕਿ ਨਿਰਮਲ ਨਾਮ ਜਪਣ ਨਾਲ ਹੀ ਅੰਦਰੂਨੀ ਅਵਸਥਾ ਉੱਚੀ ਹੋ ਸਕਦੀ ਹੈ। ਜਦੋਂ ਜੀਵ ਸਦਾ ਇਸ ਪਵਿੱਤਰ ਨਾਮ ਨੂੰ ਜਪੇਗਾ ਤਾਂ ਉਸ ਦਾ ਕਲਿਆਣ ਹੋਵੇਗਾ :

*ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ॥*
*ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੮)*

## ੨.੧ ਮਨ ਦੇ ਇਸਨਾਨ ਦੇ ਲਾਭ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਧਿਐਨ ਕਰਦਿਆਂ ਮਨ ਦੇ ਇਸਨਾਨ ਕਰਨ ਦੇ ਹੇਠ ਲਿਖੇ ਲਾਭ ਦ੍ਰਿਸ਼ਟੀਗੋਚਰ ਹੁੰਦੇ ਹਨ :-

### ੨.੧.੧ ਰੱਬੀ ਜੋਤਿ ਦਾ ਅਨੁਭਵ

'ਨਾਮ' ਰੂਪੀ ਇਸਨਾਨ ਕਰਨ ਨਾਲ ਮਨੁੱਖ ਦਾ ਅਕੀਦਾ ਬਣ ਜਾਂਦਾ ਹੈ ਕਿ ਪਰਮਾਤਮਾ 'ਇਕ' ਹੈ ਅਤੇ ਉਹ 'ਸਰਬ ਵਿਆਪਕ' (ਸਾਰੇ ਥਾਂ ਪਰਮਾਤਮਾ ਦੀ ਹੋਂਦ) ਹੈ। ਮਨੁੱਖ ਨੂੰ ਬਿਬੇਕ ਬੁੱਧੀ ਦੀ ਪ੍ਰਾਪਤੀ ਹੋਣ ਕਾਰਨ, ਉਸ ਨੂੰ ਇਹ ਗੱਲ ਸਮਝ ਪੈਂਦੀ ਹੈ ਕਿ ਹਰ ਹਿਰਦੇ ਵਿਚ 'ਇਕ ਪਰਮਾਤਮਾ' ਦੀ ਜੋਤਿ ਵਿਆਪਕ ਹੈ। ਅਸੀਂ ਸਾਰੇ ਇਕ ਦੀ ਹੀ ਅੰਸ਼ ਹਾਂ :

*ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੧੧)*

ਭਾਵੇਂ ਪਰਮਾਤਮਾ ਦੇ ਬਣਾਏ ਇਸ ਜਗਤ ਪਸਾਰੇ ਵਿਚ ਰੰਗਾਂ, ਜਾਤਾਂ, ਨਸਲਾਂ,

ਧਰਮਾਂ, ਸਭਿਆਚਾਰਾਂ ਅਤੇ ਭਾਸ਼ਾਵਾਂ ਵਿਚ ਭਿੰਨਤਾ ਹੈ, ਪਰੰਤੂ ਜਦੋਂ ਜੀਵ ਦੇ ਹਿਰਦੇ ਵਿਚ ਪਰਮਾਤਮਾ ਦੀ ਜੋਤਿ ਦਾ ਅਨੁਭਵ ਹੋ ਜਾਂਦਾ ਹੈ ਤਾਂ ਫਿਰ ਉਸ ਨੂੰ ਬਾਹਰੀ ਵਖਰੇਵਿਆਂ ਵਿਚ ਭਿੰਨਤਾ ਦਿਖਾਈ ਨਹੀਂ ਦਿੰਦੀ। ਸਗੋਂ ਉਸ ਨੂੰ ਅੰਦਰ-ਬਾਹਰ ਇਕ ਹੀ ਜੋਤਿ ਦੇ ਦਰਸ਼ਨ ਹੁੰਦੇ ਹਨ।

### ੨.੧.੨ ਭਰਮ-ਭੈਅ ਦਾ ਨਾਸ

ਗੁਰੂ ਦੀ ਕਿਰਪਾ ਅਤੇ ਸਿੱਖਿਆ ਸਦਕਾ ਜਿਹੜਾ ਮਨੁੱਖ ਮਨ ਰੂਪੀ ਗੁਰਬਾਣੀ ਵਿਚ ਇਸਨਾਨ ਕਰਦਾ ਹੈ, ਉਸ ਦੇ ਸਾਰੇ ਭਰਮ ਅਤੇ ਭੈਅ ਖਤਮ ਹੋ ਜਾਂਦੇ ਹਨ। ਜਦੋਂ ਮਨੁੱਖ 'ਗੁਰਮਤਿ ਦਾ ਪਾਂਧੀ' ਬਣਦਾ ਹੈ ਤਾਂ ਹੀ ਉਸ ਦੇ ਭਰਮ ਨਾਸ ਹੁੰਦੇ ਹਨ। ਗੁਰਮਤਿ ਦੇ ਰਸਤੇ ਉੱਤੇ ਚਲਦਿਆਂ 'ਗੁਰਮੁਖਿ' ਨੂੰ ਇਹ ਸਮਝ ਪੈਂਦੀ ਹੈ ਕਿ ਸਮੁੱਚੇ ਬ੍ਰਹਿਮੰਡ ਵਿਚ 'ਅਕਾਲ ਪੁਰਖ' ਦੀ ਜੋਤਿ ਦਾ ਪਸਾਰਾ ਹੈ। ਇਸ ਕਾਰਨ ਗੁਰਮੁਖਿ ਸਹਿਜੇ-ਸਹਿਜੇ ਗੁਰਬਾਣੀ ਅਨੁਸਾਰ ਜੀਵਨ ਜਿਊਂਦਾ ਹੈ।

ਭਰਮਾਂ ਦਾ ਨਾਸ਼ ਹੋਣ ਕਾਰਨ ਮਨੁੱਖ ਅਗਲੀ ਪਉੜੀ ਚੜ੍ਹਦਾ ਹੈ, ਜਿੱਥੇ ਮਨੁੱਖ 'ਸਾਸ ਗਿਰਾਸ' ਨਾਮ ਜਪਦਿਆਂ ਸਾਧੂ ਧੂੜ ਵਿਚ ਇਸਨਾਨ ਕਰਦਾ ਹੈ। ਇਸ ਇਸਨਾਨ ਸਦਕਾ ਮਨੁੱਖ 'ਨਿਰਭਉ ਅਤੇ ਨਿਰਵੈਰੁ' ਵਾਲੀ ਅਵਸਥਾ ਪ੍ਰਾਪਤ ਕਰਦਾ ਹੈ। 'ਨਿਰਭਉ ਅਤੇ ਨਿਰਵੈਰੁ' ਹੋਣ ਨਾਲ ਮਨੁੱਖ ਨਿਡਰ ਹੋ ਕੇ ਵਿਚਰਦਾ ਹੈ, ਜਿਸ ਕਾਰਨ 'ਗੁਰਮੁਖਿ' ਸਚਾਈ 'ਤੇ ਚੱਲਣ ਦੀ ਹਿੰਮਤ ਕਰਦਾ ਹੈ। ਇਸ ਲਈ ਸਾਧੂ ਧੂੜ ਦੇ ਇਸਨਾਨ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਗਈ ਹੈ। 'ਸਾਧੂ ਧੂੜ' ਇਸਨਾਨ ਨਾਲ ਹੀ ਮਨੁੱਖ ਦੇ ਸਾਰੇ ਭੈ-ਭਰਮ ਨਾਸ਼ ਹੁੰਦੇ ਹਨ। ਮਨੁੱਖ ਆਤਮਿਕ ਅਨੰਦ ਮਾਣਦਾ ਹੈ:

*ਹਰਿ ਹਰਿ ਨਾਮੁ ਜਪਤ ਸੁਖ ਸਹਜੇ ਮਜਨੁ ਹੋਵਤ ਸਾਧੂ ਧੂਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੫)*

### ੨.੧.੩ ਜਮਦੂਤਾਂ ਤੋਂ ਛੁਟਕਾਰਾ

ਇਕ ਪਰਮਾਤਮਾ ਦੀ ਜੋਤਿ ਦੇ ਦਰਸ਼ਨ ਕਰਨ ਨਾਲ ਜਿੱਥੇ ਮਨੁੱਖ ਦੇ ਸਾਰੇ ਭੈ-ਭਰਮ ਦੂਰ ਹੋ ਜਾਂਦੇ ਹਨ, ਉੱਥੇ ਮਨੁੱਖ ਦੇ ਜਮਾਂ ਬਾਰੇ ਵੀ ਸਾਰੇ ਡਰ ਮੁਕ ਜਾਂਦੇ ਹਨ। ਮਨੁੱਖ ਮੌਤ ਦੇ ਡਰ ਤੋਂ ਵੀ ਮੁਕਤ ਹੋ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਥਨ ਅਨੁਸਾਰ ਮਨੁੱਖ 'ਪੂਰਨ ਪਰਮਾਨੰਦ' ਦੀ ਤਾਂਘ ਰੱਖਦਾ ਹੈ। ਇਹ ਹੀ 'ਮੁਕਤੀ' ਹੈ। ਇਹ ਹੀ ਚਰਨਾਂ ਕਮਲਾਂ ਦੀ ਪ੍ਰੀਤ ਹੈ। ਇਸ ਲਈ ਸਾਧੂ ਧੂੜ ਦਾ ਇਸਨਾਨ ਹੀ ਮਨੁੱਖ ਨੂੰ ਜਮਾਂ ਦੀ ਫਾਸੀ ਤੋਂ ਬਚਾ ਕੇ ਪਰਮਾਤਮਾ ਦੀ ਸ਼ਰਨ ਵਿਚ ਲੈ ਜਾਂਦਾ ਹੈ :

*ਭ੍ਰਮ ਭੈ ਤਰੇ ਛੁਟੇ ਭੈ ਜਮ ਕੇ ਘਟਿ ਘਟਿ ਏਕੁ ਰਹਿਆ ਭਰਪੂਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੫)*

### ੨.੧.੪ ਹਲਤ-ਪਲਤ ਸੰਵਰਨਾ

ਮਨੁੱਖ ਨੂੰ ਗੁਰੂ ਸਾਹਿਬ ਨੇ ਸਿੱਖਿਆ ਦਿੱਤੀ ਹੈ ਕਿ ਗੁਰੂ ਦੇ ਚਰਨਾਂ ਦੀ ਧੂੜ ਵਿਚ

ਇਸਨਾਨ ਕਰਨ ਨਾਲ ਦੋਵੇਂ ਥਾਂ (ਹਲਤ-ਪਲਤ) ਸੰਵਰਦੇ ਹਨ। ਮਨੁੱਖ ਨੂੰ ਇਸ ਜੀਵਨ ਵਿਚ ਸਫਲਤਾ ਮਿਲਦੀ ਹੈ ਅਤੇ ਪਰਮਾਤਮਾ ਦੇ ਦਰਬਾਰ ਵਿਚ ਵੀ ਕਾਮਯਾਬੀ ਪ੍ਰਾਪਤ ਹੁੰਦੀ ਹੈ। ਜਦੋਂ ਹਲਤ-ਪਲਤ ਦੋਵੇਂ ਸੰਵਰ ਜਾਂਦੇ ਹਨ ਤਾਂ ਜੀਵ ਦੇ ਸਾਰੇ ਕਾਰਜ ਸਫਲ ਹੋ ਜਾਂਦੇ ਹਨ। ਸਾਰੇ ਦੁਖਾਂ-ਕਲੇਸ਼ਾਂ ਦਾ ਅੰਤ ਹੋ ਜਾਂਦਾ ਹੈ। ਮਨੁੱਖ ਨੂੰ ਪਰਮ ਪਦਵੀ ਵਾਲਾ ਜੀਵਨ ਪ੍ਰਾਪਤ ਹੁੰਦਾ ਹੈ। ਅਜਿਹੇ ਜੀਵਨ ਵਾਲਾ ਮਨੁੱਖ ਅਡੋਲ ਵਿਚਰਦਾ ਹੈ। ਗੁਰਵਾਕ ਹੈ :

*ਦੋਵੈ ਥਾਵ ਰਖੇ ਗੁਰ ਸੂਰੇ॥*
*ਹਲਤ ਪਲਤ ਪਾਰਬ੍ਰਹਮਿ ਸਵਾਰੇ ਕਾਰਜ ਹੋਏ ਸਗਲੇ ਪੂਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੨੫)*

## ਤੀਰਥ ਇਸਨਾਨ

ਡਾ. ਗੁਰਚਰਨ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ 'ਤੀਰਥ' ਸ਼ਬਦ ਦਾ ਅਰਥ ਧਰਮ ਨਾਲ ਸੰਬੰਧਿਤ ਪਵਿੱਤਰ ਅਸਥਾਨ ਕੀਤਾ ਹੈ। ਭਾਈ ਵੀਰ ਸਿੰਘ ਨੇ 'ਤੀਰਥ' ਦਾ ਅਰਥ 'ਪਵਿੱਤਰ ਅਸਥਾਨ ਜੋ ਪਾਪਾਂ ਤੋਂ ਤਾਰਦੇ ਹਨ' ਕੀਤਾ ਹੈ। ਇਸ ਪ੍ਰਕਾਰ ਤੀਰਥ ਦਾ ਅਰਥ ਪਾਪਾਂ ਤੋਂ ਪਾਰ ਕਰਵਾਉਣ ਵਾਲਾ ਸਥਾਨ ਹੋ ਗਿਆ। ਇਸੇ ਕਾਰਨ ਤੀਰਥਾਂ ਉੱਤੇ ਇਸਨਾਨ ਅਤੇ ਪੁੰਨ ਦਾਨ ਆਦਿ ਕੀਤਾ ਜਾਂਦਾ ਹੈ, ਤਾਂ ਕਿ ਪਾਪਾਂ ਤੋਂ ਛੁਟਕਾਰਾ ਪਾ ਕੇ ਸੰਸਾਰਕ ਬੰਧਨਾਂ ਤੋਂ ਤਰਿਆ ਜਾ ਸਕੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਤੀਰਥ ਇਸਨਾਨ ਨੂੰ ਨਿਵੇਕਲੇ ਰੂਪ ਵਿਚ ਦਰਸਾਇਆ ਗਿਆ ਹੈ। ਗੁਰੂ ਸਾਹਿਬ ਨੇ ਸਮਕਾਲੀਨ ਸਮਾਜ ਦੀ ਹਾਲਤ ਦਾ ਜ਼ਿਕਰ ਕਰਦਿਆਂ ਦੱਸਿਆ ਹੈ ਕਿ ਉਸ ਵੇਲੇ ਸਮਾਜਿਕ ਤਾਣਾ-ਬਾਣਾ ਉਲਝਿਆ ਹੋਇਆ ਸੀ। ਲੋਕ ਵਹਿਮਾਂ-ਭਰਮਾਂ ਦਾ ਸ਼ਿਕਾਰ ਹੋਣ ਕਰਕੇ ਅਸਲੀ ਧਰਮ ਤੋਂ ਦੂਰ ਹੋ ਚੁੱਕੇ ਸਨ। ਧਾਰਮਿਕ ਤੇ ਸਮਾਜਿਕ ਜੀਵਨ ਨਿਰ੍ਹਾ ਕਰਮਕਾਂਡੀ ਤੇ ਪਖੰਡੀ ਹੋ ਚੁੱਕਾ ਸੀ। ਅਜਿਹੇ ਸਮੇਂ ਤੀਰਥ, ਤੀਰਥ ਯਾਤਰਾ ਅਤੇ ਤੀਰਥ ਇਸ਼ਨਾਨ ਵੀ ਆਪਣੇ ਅਸਲੀ ਮਨੋਰਥ ਤੋਂ ਮੁਨਕਰ ਹੋ ਚੁਕੇ ਸਨ, ਪਖੰਡ ਦਾ ਰੂਪ ਧਾਰ ਚੁੱਕੇ ਸਨ। ਇਸ ਲਈ ਗੁਰੂ ਸਾਹਿਬ ਨੇ ਗੁਰਬਾਣੀ ਵਿਚ ਤੀਰਥ ਇਸਨਾਨ ਦਾ ਜੋ ਰੂਪ ਪੇਸ਼ ਕੀਤਾ ਹੈ ਉਹ ਵਿਲੱਖਣ ਅਤੇ ਵਿਸ਼ੇਸ਼ ਹੈ, ਜਿਸ ਨੇ ਮਨੁੱਖ ਨੂੰ ਨਵੀਂ ਸੇਧ ਪ੍ਰਦਾਨ ਕੀਤੀ। ਗੁਰਬਾਣੀ ਵਿਚ ਤੀਰਥ ਇਸਨਾਨ ਸੰਬੰਧੀ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਕੇਵਲ ਤੀਰਥ ਇਸਨਾਲ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਪਰਮਾਤਮਾ ਦੀ ਪ੍ਰਾਪਤੀ ਲਈ 'ਘਟ ਹੀ ਭੀਤਰਿ' ਇਸਨਾਨ ਕਰਨ ਦੀ ਸਿੱਖਿਆ ਦਿੱਤੀ ਗਈ ਹੈ। 'ਜੋ ਬ੍ਰਹਿਮੰਡੇ ਸੋਈ ਪਿੰਡੇ' 'ਮਨ ਰੂਪੀ ਇਸਨਾਨ' ਰਾਹੀਂ ਹੀ ਪਾਇਆ ਜਾ ਸਕਦਾ ਹੈ।

ਤੀਰਥ ਇਸਨਾਨ ਪ੍ਰਥਾਇ ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨ ਹਨ ਜੇ ਤੀਰਥ

ਇਸਨਾਨ ਕਰਨ ਨਾਲ ਵਿਕਾਰਾਂ ਦੀ ਮੈਲ ਨਹੀਂ ਉਤਰਦੀ ਤਾਂ ਫਿਰ ਤੀਰਥ ਇਸਨਾਨ ਕਰਨ ਦਾ ਕੋਈ ਲਾਭ ਨਹੀਂ :

*ਅਨੇਕ ਤੀਰਥ ਜੇ ਜਤਨ ਕਰੈ ਤਾ ਅੰਤਰ ਕੀ ਹਉਮੈ ਕਦੇ ਨ ਜਾਇ॥*
*ਜਿਸੁ ਨਰ ਕੀ ਦੁਬਿਧਾ ਨ ਜਾਇ ਧਰਮ ਰਾਇ ਤਿਸੁ ਦੇਇ ਸਜਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੧)*

ਗੁਰੂ ਸਾਹਿਬ ਜੀਵ ਨੂੰ ਸੇਧ ਦਿੰਦੇ ਹਨ ਕਿ ਜੇਕਰ ਮਨ ਵਿਚ ਖੋਟ ਹੈ ਅਤੇ ਸਰੀਰ ਵਿਕਾਰਾਂ ਨਾਲ ਭਰਿਆ ਹੋਇਆ ਹੈ ਤਾਂ ਤੀਰਥ ਇਸਨਾਨ ਦਾ ਕੋਈ ਲਾਭ ਨਹੀਂ, ਕਿਉਂਕਿ ਵਿਕਾਰਾਂ ਵਿਚ ਫਸੇ ਮਨੁੱਖ ਦੀ ਤੀਰਥਾਂ ਆਦਿ ਉੱਤੇ ਇਸਨਾਨ ਕਰਨ ਨਾਲ ਗਤੀ ਨਹੀਂ ਹੁੰਦੀ। ਗਤੀ ਤਾਂ ਸਿਰਫ ਨਾਮ ਦੁਆਰਾ ਹੀ ਹੋ ਸਕਦੀ ਹੈ, ਜੋ ਅਸਲ ਤੀਰਥ ਇਸਨਾਨ ਹੈ :

*ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯)*

ਗੁਰੂ ਸਾਹਿਬ ਨੇ ਮਨੁੱਖ ਨੂੰ ਸਿੱਖਿਆ ਦਿੱਤੀ ਹੈ ਕਿ ਮਨ ਵਿਕਾਰਾਂ ਦੀ ਮੈਲ ਨਾਲ ਭਰਿਆ ਹੋਇਆ ਹੈ ਤਾਂ ਤੀਰਥ ਇਸਨਾਨ ਕਰਨ ਦਾ ਲਾਭ ਨਹੀਂ। ਮੈਲ ਭਰੇ ਮਨ ਨਾਲ ਤੀਰਥਾਂ ਦੇ ਇਸਨਾਨ ਕਰਨ ਨਾਲ ਸੁਰਗ ਦੀ ਪ੍ਰਾਪਤੀ ਨਹੀਂ ਹੋ ਸਕਦੀ। ਤੀਰਥਾਂ ਉੱਤੇ ਨਹਾਉਣ ਨਾਲ ਲੋਕਾਂ ਲਈ ਕੋਈ ਭਾਵੇਂ ਅਖੌਤੀ 'ਭਗਤ' ਬਣ ਜਾਵੇ ਪਰ ਲੋਕਾਂ ਨੂੰ ਪਤੀਜਣ ਨਾਲ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਪਰਮਾਤਮਾ ਅੰਤਰਜਾਮੀ ਹੈ, ਉਹ ਸਾਰਿਆਂ ਦੇ ਦਿਲਾਂ ਦੀ ਜਾਣਦਾ ਹੈ। ਦਿਖਾਵੇ ਦੇ ਇਸਨਾਨ ਸੰਬੰਧੀ ਮਨੁੱਖ ਨੂੰ ਸੁਚੇਤ ਕਰਦਿਆਂ ਗੁਰੂ ਸਾਹਿਬ ਨੇ ਸਮਝਾਇਆ ਹੈ ਕਿ ਕੇਵਲ ਇਸਨਾਨ ਨਾਲ 'ਗਤਿ' ਹੁੰਦੀ, ਤਾਂ ਫਿਰ ਡੱਡੂ ਦੀ ਵੀ 'ਗਤਿ' ਹੋ ਜਾਂਦੀ, ਜਿਹੜਾ ਹਰ ਸਮੇਂ ਹੀ ਪਾਣੀ ਵਿਚ ਨਹਾਉਂਦਾ ਹੈ। ਗੁਰਬਾਣੀ ਅਨੁਸਾਰ ਅਸਲ ਤੀਰਥ ਇਸਨਾਨ 'ਗੁਰ ਕੀ ਸੇਵਾ' ਹੀ ਹੈ :

*ਸਾਚਾ ਨਾਵਣੁ ਗੁਰ ਕੀ ਸੇਵਾ॥... (ਸ੍ਰੀ ਗੁਰੂ ਗ੍ਰੰਥ ਸਾਹਿਬ, ੪੮੪)*

ਗੁਰੂ ਸਾਹਿਬ ਦੇ ਸਮਕਾਲੀ ਸਮਾਜ ਵਿਚ ਇਸਨਾਨ ਕੇਵਲ ਕਰਮ-ਕਾਂਡ ਜਾਂ ਦਿਖਾਵੇ ਤਕ ਸੀਮਤ ਹੋ ਗਿਆ ਸੀ। ਇਸ ਲਈ ਗੁਰੂ ਸਾਹਿਬ ਨੇ ਕਰਮ-ਕਾਂਡਾਂ ਅਤੇ ਪਖੰਡਾਂ ਦਾ ਖੰਡਨ ਕਰਦਿਆਂ ਪਖੰਡ ਰੂਪੀ ਤੀਰਥ ਇਸਨਾਨ ਨੂੰ ਵੀ ਭੰਡਿਆ ਹੈ। ਕੇਵਲ ਤੀਰਥਾਂ ਉੱਤੇ ਇਸਨਾਨ ਕਰਨ ਨਾਲ 'ਹਉਮੈਂ' ਵਰਗੇ 'ਦੀਰਘ ਰੋਗ' ਘਟਣ ਦੀ ਥਾਂ ਹੋਰ ਵਧਦੇ ਹਨ :

*ਤੀਰਥਿ ਨਾਇ ਨ ਉਤਰਸਿ ਮੈਲੁ॥*
*ਕਰਮ ਧਰਮ ਸਭਿ ਹਉਮੈ ਫੈਲੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੦)*

ਪਰਮਾਤਮਾ ਦੀ ਪ੍ਰਾਪਤੀ ਨਾ ਹੀ ਤੀਰਥ ਇਸਨਾਨ ਅਤੇ ਨਾ ਹੀ ਪੁੰਨ-ਦਾਨ ਕਰਨ ਨਾਲ ਹੋ ਸਕਦੀ ਹੈ। ਜਦੋਂ ਤਕ ਮਨ ਪਰਮਾਤਮਾ ਦੇ ਰੰਗ ਵਿਚ ਨਹੀਂ

ਰੰਗਿਆ ਜਾਂਦਾ, ਮਨ ਨਹੀਂ ਭਿਜਦਾ, ਉਦੋਂ ਤਕ ਮੋਹ-ਮਾਇਆ ਦੇ ਪ੍ਰਭਾਵ ਤੋਂ ਮੁਕਤ ਨਹੀਂ ਹੋਇਆ ਜਾ ਸਕਦਾ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਭਾਵੇਂ 'ਬੇਦ ਪੜੰਤਿਆ' ਨੂੰ ਪੁੱਛ ਲਵੋ ਬਿਨਾਂ ਪਰਮਾਤਮਾ ਦੇ ਨਾਮ ਨੂੰ ਮੰਨਣ ਤੋਂ ਸਾਰਾ ਜਗਤ ਠਗਿਆ ਜਾ ਰਿਹਾ ਹੈ :

*ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥*
*ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੨)*

ਗੁਰਬਾਣੀ ਵਿਚ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਲੱਖਾਂ ਕਰੋੜਾਂ ਦਾਨ ਤੇ ਇਸਨਾਨ ਕਰ ਲਵੋ, ਜਿੰਨੀਆਂ ਮਰਜੀ, ਸੁਚਮਤਾਵਾਂ ਰੱਖ ਲਵੋ, ਪਵਿੱਤਰਤਾ ਨਹੀਂ ਆ ਸਕਦੀ। ਪਵਿੱਤਰ ਹੋਣ ਦਾ ਇੱਕੋ ਇੱਕ ਸਾਧਨ ਹੈ, ਪਰਮਾਤਮਾ ਦੇ ਨਾਮ ਦਾ ਜਾਪ। ਰਸਨਾ ਨਾਲ ਵਾਹਿਗੁਰੂ ਪਰਮੇਸ਼੍ਵਰ ਦਾ ਨਾਮ ਜਪ ਕੇ ਸਾਰੇ ਪਾਪਾਂ ਤੋਂ ਮੁਕਤ ਹੋਇਆ ਜਾ ਸਕਦਾ ਹੈ :

*ਕੋਟਿ ਦਾਨ ਇਸਨਾਨੰ ਅਨਿਕ ਸੋਧਨ ਪਵਿਤ੍ਰਤਹ॥*
*ਉਚਰੰਤਿ ਨਾਨਕ ਹਰਿ ਹਰਿ ਰਸਨਾ ਸਰਬ ਪਾਪ ਬਿਮੁਚਤੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੬)*

ਗੁਰੂ ਸਾਹਿਬ ਨੇ ਤੀਰਥਾਂ ਦੇ ਇਸਨਾਨ ਨੂੰ ਨਿਸਫਲ ਦੱਸਿਆ ਹੈ। ਤੀਰਥਾਂ 'ਤੇ ਭ੍ਰਮਣ ਕਰਨ ਵਾਲੇ ਇਨਸਾਨ ਨੂੰ ਅੱਗੇ ਕੋਈ ਅਰਾਮ ਦੀ ਥਾਂ ਨਹੀਂ ਮਿਲਦੀ :

*ਤੀਰਥ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੬)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਜਿਹੇ ਜੀਵਨ ਨੂੰ ਅਠਸਠ ਤੀਰਥ ਦੇ ਇਸਨਾਨ ਸਮਾਨ ਦੱਸਿਆ ਗਿਆ ਹੈ ਜਿਸ ਅਨੁਸਾਰ ਪਰਮਾਤਮਾ ਦੇ ਨਾਮ ਨਾਲ ਜੁੜ ਕੇ, ਸੱਚ ਦੇ ਮਾਰਗ ਉਤੇ ਚੱਲ ਕੇ ਅਤੇ ਜੀਵਾਂ ਉੱਪਰ ਦਇਆ ਕਰ ਕੇ ਪਰਉਪਕਾਰੀ ਜੀਵਨ ਬਤੀਤ ਕੀਤਾ ਜਾਵੇ। ਗੁਰਮਤਿ ਅਨੁਸਾਰ ਇਸ ਤਰ੍ਹਾਂ ਦਾ ਜੀਵਨ ਹੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ :

*ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

ਗੁਰਬਾਣੀ ਵਿਚ ਤੀਰਥ ਇਸਨਾਨ ਸੰਬੰਧੀ ਵਰਣਨ ਇਸ ਪ੍ਰਕਾਰ ਹੈ :

**੧. ਨਾਮੁ ਤੀਰਥੁ**

ਗੁਰਬਾਣੀ ਵਿਚ ਪਰਮਾਤਮਾ ਦੇ ਨਾਮ ਨੂੰ ਹੀ ਅਸਲ ਤੀਰਥ ਕਿਹਾ ਹੈ। ਪਰਮਾਤਮਾ ਦਾ ਨਾਮ ਜਪਣ, ਉਸ ਵਿਚ ਸੁਰਤਿ ਜੋੜਨ ਨਾਲ ਹੀ 'ਅਠਸਠਿ ਤੀਰਥ' ਇਸਨਾਨ ਹੋ ਸਕਦਾ ਹੈ। ਪਰਮਾਤਮਾ ਦੇ ਚਰਨਾਂ ਨਾਲ ਜੁੜ ਕੇ ਆਤਮਕ ਅਡੋਲਤਾ ਪ੍ਰਾਪਤ ਹੁੰਦੀ ਹੈ। ਪਰਮਾਤਮਾ ਦੀ ਸਿਫਤਿ-ਸਾਲਾਹ ਕਰਨਾ, ਭਾਵ ਸਬਦ ਵਿਚਾਰ

ਕਰਨਾ ਵੀ 'ਤੀਰਥ' ਹੈ। ਸਬਦ ਦੀ ਵਿਚਾਰ ਨਾਲ ਅੰਤਰ ਆਤਮੇ ਦੇ ਗਿਆਨ ਦੀ ਸੋਝੀ ਆਉਂਦੀ ਹੈ। ਗੁਰੂ ਦੀ ਕਿਰਪਾ ਨਾਲ ਮਿਲਿਆ ਇਹ ਗਿਆਨ ਰੂਪੀ ਇਸਨਾਨ ਸਦਾ ਕਾਇਮ ਰਹਿਣ ਵਾਲਾ ਤੀਰਥ ਇਸਨਾਨ ਹੈ:

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੮੭)*

ਗੁਰਬਾਣੀ ਵਿਚ ਮਨੁੱਖ ਨੂੰ ਸਿੱਖਿਆ ਦਿੱਤੀ ਗਈ ਹੈ ਕਿ ਤੀਰਥਾਂ ਉੱਤੇ ਜਾ ਕੇ ਕੇਵਲ ਤਨ ਦੇ ਇਸਨਾਨ ਨਾਲ ਤਨ ਅਤੇ ਮਨ ਦੇ ਰੋਗ ਦੂਰ ਨਹੀਂ ਹੁੰਦੇ। ਇਨ੍ਹਾਂ ਰੋਗਾਂ ਤੋਂ ਮੁਕਤੀ ਪਰਮਾਤਮਾ ਦੇ ਨਾਮ ਦੁਆਰਾ ਹੀ ਹੋ ਸਕਦੀ ਹੈ। ਨਾਮ ਤੋਂ ਬਿਨਾਂ ਕੋਈ ਮਨੁੱਖ ਆਤਮਕ ਅਨੰਦ ਨਹੀਂ ਮਾਣ ਸਕਦਾ :

*ਤੀਰਥਿ ਭਰਮਸਿ ਬਿਆਧਿ ਨ ਜਾਵੈ॥*
*ਨਾਮ ਬਿਨਾ ਕੈਸੇ ਸੁਖੁ ਪਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੦੬)*

ਇਸ ਲਈ ਗੁਰੂ ਸਾਹਿਬ ਨੇ ਨਾਮ ਨੂੰ 'ਮਜਨ ਇਸਨਾਨੁ' ਕਿਹਾ ਹੈ :

*ਨਾਮੁ ਹਮਾਰੈ ਮਜਨ ਇਸਨਾਨੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੪੫)*

### ੨. ਗੁਰੂ ਤੀਰਥ

ਗੁਰਬਾਣੀ ਵਿਚ ਗੁਰੂ ਦਾ ਪ੍ਰਮੁੱਖ ਸਥਾਨ ਹੈ। ਗੁਰੂ ਤੋਂ ਬਿਨਾਂ ਪਰਮਾਤਮਾ ਦਾ ਭਗਤ ਸਹੀ ਢੰਗ ਨਾਲ ਆਪਣੀ ਮੰਜਿਲ ਵੱਲ ਨਹੀਂ ਵਧ ਸਕਦਾ। ਗੁਰਬਾਣੀ ਵਿਚ ਵਾਰ-ਵਾਰ ਦ੍ਰਿੜ੍ਹ ਕਰਵਾਇਆ ਗਿਆ ਹੈ ਕਿ ਸੱਚਾ ਤੀਰਥ ਜਾਂ ਅਸਲ ਤੀਰਥ ਕੇਵਲ 'ਸਤਿਗੁਰੂ' ਹੈ :

*ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

ਗੁਰੂ ਹੀ ਇਕ ਅਜਿਹਾ ਸਾਧਨ ਹੈ ਜਿਹੜਾ ਕਈ ਜਨਮਾਂ ਤੋਂ ਵਿਛੜੇ ਜਗਿਆਸੂ ਦਾ ਮਿਲਾਪ ਪਰਮਾਤਮਾ ਨਾਲ ਕਰਵਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਹੀ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਐਸੇ ਸਮਰੱਥ ਗੁਰੂ ਦੀ ਨਦਰਿ ਸਦਕਾ ਮਨੁੱਖ ਅਠਾਹਠ ਤੀਰਥਾਂ ਦਾ ਆਪਣੇ ਅੰਦਰ ਹੀ ਦਰਸ਼ਨ ਕਰਦਾ ਹੈ :

*ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭੩)*

'ਘਟ ਹੀ ਭੀਤਰਿ' ਇਸਨਾਨ ਕਰਦਿਆਂ ਗੁਰੂ ਤੋਂ ਨਾਮ-ਰੂਪੀ ਦਾਤਿ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਤੋਂ ਪਰਮਾਤਮਾ ਦੇ ਨਾਮ ਦੀ ਦਾਤਿ ਮਿਲਦੀ ਹੈ। ਗੁਰੂ ਦੁਆਰਾ ਬਖਸ਼ੇ ਆਤਮਿਕ ਚਾਨਣ ਵਿਚ ਮਨ ਦੀ ਚੁੱਭੀ ਲਗਾਉਣਾ ਹੀ ਗੁਰੂ-ਤੀਰਥ ਦਾ ਇਸਨਾਨ ਹੈ। ਗੁਰੂ ਤੀਰਥ ਦਾ ਇਸਨਾਨ ਹੀ ਅਠਾਹਠ ਤੀਰਥਾਂ ਦਾ ਇਸਨਾਨ ਹੈ। ਗੁਰੂ-ਤੀਰਥ ਨੂੰ ਸੇਂਵਦਿਆਂ ਮਨੁੱਖ ਮੋਤੀ ਅਤੇ ਜਵਾਹਰ ਰੂਪੀ ਗੁਰੂ-ਉਪਦੇਸ਼ਾਂ ਨੂੰ

ਪਾ ਲੈਂਦਾ ਹੈ। ਇਸ ਲਈ ਗੁਰਬਾਣੀ ਦਾ ਨਿਰਣਾ ਹੈ ਕਿ ਗੁਰੂ ਦੇ ਬਰਾਬਰ ਕੋਈ ਵੀ ਤੀਰਥ ਨਹੀਂ। ਗੁਰੂ ਹੀ ਦਰਿਆ ਹੈ, ਗੁਰੂ ਦੀ ਬਾਣੀ ਪਵਿੱਤਰ ਜਲ ਹੈ :

*ਅੰਮ੍ਰਿਤੁ ਨੀਰੁ ਗਿਆਨਿ ਮਨ ਮਜਨੁ ਅਠਸਠਿ ਤੀਰਥ ਸੰਗਿ ਗਹੇ॥*
*ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥*
*ਗੁਰ ਸਮਾਨਿ ਤੀਰਥੁ ਨਹੀ ਕੋਇ॥*
*ਸਰੁ ਸੰਤੋਖੁ ਤਾਸੁ ਗੁਰੁ ਹੋਇ॥...* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੮)*

ਮਨੁੱਖ ਨੂੰ ਜਦੋਂ ਸਮਝ ਪੈ ਜਾਂਦੀ ਹੈ ਕਿ ਗੁਰੂ ਦੇ ਸਮਾਨ ਕੋਈ ਤੀਰਥ ਨਹੀਂ, ਤਾਂ ਫਿਰ ਉਹ ਗੁਰੂ ਦੀ ਬਾਣੀ ਦੀ ਵਿਚਾਰ ਨੂੰ ਤੀਰਥ ਇਸ਼ਨਾਨ ਬਣਾ ਲੈਂਦਾ ਹੈ। ਗੁਰੂ ਦੀ ਵਿਚਾਰ ਕਰਦਿਆਂ ਉਹ ਪਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ। ਇਸ ਮਨੋਰਥ ਦੀ ਪ੍ਰਾਪਤੀ ਲਈ ਗੁਰਬਾਣੀ ਵਾਰ-ਵਾਰ ਮਨੁੱਖ ਨੂੰ ਪ੍ਰੇਰਿਤ ਕਰਦੀ ਹੈ :

*ਤੀਰਥ ਮਜਨੁ ਗੁਰ ਵੀਚਾਰਾ॥*
*ਅੰਤਰਿ ਪੂਜਾ ਥਾਨੁ ਮੁਰਾਰਾ॥*
*ਜੋਤੀ ਜੋਤਿ ਮਿਲਾਵਣਹਾਰਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੧)*

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਸਰੀਰਕ ਸੁੱਚਤਾ ਇਸਨਾਨ ਹੈ। ਭਾਰਤੀ ਧਰਮਾਂ ਵਿਚ ਇਸਨਾਨ ਦੀ ਵਿਸ਼ੇਸ਼ ਮਹਾਨਤਾ ਹੈ। ਗੁਰਬਾਣੀ ਅਨੁਸਾਰ ਇਸਨਾਨ ਦਾ ਸੰਬੰਧ ਤਨ ਅਤੇ ਮਨ ਦੋਹਾਂ ਨਾਲ ਹੈ। ਇਸਨਾਨ ਦਾ ਅੰਤਹਕਰਣ ਦੀ ਪਵਿੱਤਰਤਾ ਅਤੇ ਸ਼ਾਂਤੀ 'ਤੇ ਬਹੁਤ ਪ੍ਰਭਾਵ ਪੈਂਦਾ ਹੈ। ਸਿੱਖ ਵਿਸ਼ਵਾਸ ਅਨੁਸਾਰ ਇਸਨਾਨ ਕਰ ਕੇ ਪਰਮਾਤਮਾ ਦੀ ਸਿਫਤਿ ਸਾਲਾਹ ਕਰਨ ਨਾਲ ਮਨ ਅਤੇ ਤਨ ਅਰੋਗ ਹੋ ਜਾਂਦੇ ਹਨ। ਸਿੱਖ ਧਰਮ ਵਿਚ ਕੇਵਲ ਸਰੀਰਕ ਇਸਨਾਨ ਪ੍ਰਵਾਨ ਨਹੀਂ। ਸਿੱਖ ਨੇ ਮਨ ਦਾ ਇਸਨਾਨ ਵੀ ਕਰਨਾ ਹੈ। ਸਿੱਖ ਨੇ ਮਨ ਤੇ ਤਨ ਦੋਨਾਂ ਨੂੰ ਮੈਲ ਰਹਿਤ ਕਰਨਾ ਹੈ। ਬਾਹਰੀ, ਤਨ ਦਾ ਇਸਨਾਨ ਪਾਣੀ ਨਾਲ ਕੀਤਾ ਜਾਂਦਾ ਹੈ, ਜਦੋਂ ਕਿ ਮਨ ਦਾ ਇਸਨਾਨ, ਮਨ ਨੂੰ ਪਰਮਾਤਮਾ ਦੇ ਨਾਮ ਨਾਲ ਜੋੜ ਕੇ ਅਤੇ ਮਨ ਦੀ ਮੈਲ ਧੋ ਕੇ ਪਵਿੱਤਰ ਕਰਨਾ ਹੈ। ਇਸ ਕਰਕੇ ਗੁਰਬਾਣੀ ਵਿਚ ਕਈ ਥਾਈਂ 'ਨਾਮੁ ਤੇ ਇਸਨਾਨ' ਦਾ ਸੁਮੇਲ ਦ੍ਰਿੜ੍ਹ ਕਰਵਾਇਆ ਗਿਆ ਹੈ। ਗੁਰਸਿੱਖ ਨੂੰ ਅੰਮ੍ਰਿਤ ਵੇਲੇ ਉਠ ਕੇ ਅਕਾਲ ਪੁਰਖ ਦੀ ਭਗਤੀ ਕਰ ਕੇ ਇਸਨਾਨ ਕਰਨ ਦੀ ਤਾਕੀਦ ਹੈ। ਸਿੱਖ ਧਰਮ ਵਿਚ ਪੰਜ ਸਨਾਨਾ ਦੇ ਵਿਧਾਨ ਨੂੰ ਸਵੀਕਾਰ ਕੀਤਾ ਗਿਆ ਹੈ। ਸਰੀਰ ਦੇ ਅਸਵਸਥ ਹੋਣ ਦੀ ਸੂਰਤ ਵਿਚ; ਸਫ਼ਰ ਦੌਰਾਨ; ਪਾਣੀ ਦੀ ਕਮੀ ਕਾਰਨ ਜਾਂ ਫਿਰ ਸਰੋਵਰ ਵਿਚ ਵੀ ਪੰਜ ਸਨਾਨਾ ਕਰਨ ਦੀ ਰਵਾਇਤ ਪ੍ਰਚਲਿਤ ਹੈ। ਇਸ ਤੋਂ ਬਿਨਾਂ ਪਿੰਡੇ ਇਸਨਾਨ ਅਤੇ ਕੇਸੀ ਇਸਨਾਨ ਦਾ ਵੀ ਮਹੱਤਵ ਹੈ। ਇਸਨਾਨ ਸੰਬੰਧੀ ਬਕਾਇਦਾ ਨਿਯਮਾਂ ਦੀ ਪਾਲਣਾ ਕਰਨ ਦਾ ਵੀ ਆਦੇਸ਼ ਹੈ। ■

*ਜੂਨ ੨੦੨੨ ਦਾ ਬਾਕੀ:*

# ਭੁੱਲੇ ਵਿਸਰੇ ਨਾਨਕ ਪੰਥੀ ਪੁਸਤਕ 'ਤੇ ਇੱਕ ਅੰਤਰਝਾਤ

*-ਗਿਆਨੀ ਸੁਰਿੰਦਰ ਸਿੰਘ ਨਿਮਾਣਾ**

੫. **ਉਦਾਸੀ ਸੰਪ੍ਰਦਾਇ : ਉਤਪਤੀ ਤੇ ਵਿਕਾਸ** -ਲੇਖਕ : ਜਸਕੀਤ ਸਿੰਘ

੧. ਬਾਬਾ ਸ੍ਰੀ ਚੰਦ ਜੀ ਨੇ ਗੁਰਮਤਿ ਦੇ ਪ੍ਰਚਾਰ ਲਈ ਪਹਿਲੀ ਯਾਤਰਾ ੧੫੨੪ ਈ. ਤੋਂ ਅਰੰਭ ਕੀਤੀ ਉਸ ਸਮੇਂ ਆਪ ਦੀ ਆਯੂ ੩੦ ਵਰ੍ਹਿਆਂ ਦੇ ਲਗਭਗ ਸੀ। ਆਪ ਦੇ ਨਾਲ ਬਚਪਨ ਦੇ ਸਾਥੀ ਭਾਈ ਕਮਲੀਆ ਜੀ ਵੀ ਸਨ। ਆਪ ਹਰਿਦੁਆਰ, ਰਿਸ਼ੀਕੇਸ਼, ਮਥੁਰਾ, ਆਗਰਾ, ਕਾਨਪੁਰ, ਲਖਨਊ, ਅਯੁੱਧਿਆ ਆਦਿ ਥਾਵਾਂ ਤੋਂ ਹੁੰਦੇ ਹੋਏ ਕਾਂਸ਼ੀ ਪੁੱਜੇ। ਆਪ ਗੁੰਮਰਾਹ ਲੋਕਾਂ ਨੂੰ ਸਤਿ ਦੇ ਮਾਰਗ ਉੱਤੇ ਚੱਲਣ ਲਈ ਪ੍ਰੇਰਿਤ ਕਰਦੇ। ਫਿਰ ਪਟਨਾ, ਆਸਾਮ, ਬੰਗਾਲ ਤੇ ਉੜੀਸਾ ਤੋਂ ਕਟਕ ਪੁੱਜੇ। ਆਪ ਕਸ਼ਮੀਰ ਤੇ ਪਿਸ਼ਾਵਰ ਵੀ ਗਏ। ਇਸ ਤਰ੍ਹਾਂ ਆਪ ਜਿੱਥੇ ਵੀ ਜਾਂਦੇ ਸਤਿਨਾਮ ਦਾ ਪ੍ਰਚਾਰ ਕਰਦੇ ਤੇ ਲੋਕਾਂ ਨੂੰ ਸਹੀ ਮਾਰਗ ਦੱਸਦੇ। (ਸਫੇ ੧੯੧-੧੯੨)

੨. ਗੁਰੂ ਹਰਿਗੋਬਿੰਦ ਸਾਹਿਬ ਦੀ ਪਹੁੰਚ ਵਿਧੀ ਨੇ ਦੋ ਇਤਿਹਾਸਿਕ ਕਾਰਜ ਕੀਤੇ। ਪਹਿਲਾਂ ਜਦੋਂ ਸਿੱਖ ਬਿਖੜੇ ਸਮੇਂ ਵਿਚ ਘਿਰੇ ਹੋਏ ਸਨ ਤਾਂ ਸਿੱਖੀ ਸਾਹਿਤ ਆਦਰਸ਼ਾਂ ਨੂੰ ਦੂਰ-ਦੁਰਾਡੇ ਪ੍ਰਚਾਰਨ ਦੀ ਸੇਵਾ-ਸੰਭਾਲ ਵਾਸਤੇ ਇਹ ਉਦਾਸੀ ਸੰਤ ਹੀ ਮੈਦਾਨ ਵਿਚ ਨਿੱਤਰੇ। ਦੂਸਰਾ, ਉਦਾਸੀ ਸੰਪ੍ਰਦਾਇ ਦਾ ਸੰਸਥਾਗਤ ਰੂਪ ਚਾਰ ਧੂਣਿਆਂ, ਛੇ ਬਖ਼ਸ਼ਿਸ਼ਾਂ ਰਾਹੀਂ ਵਿਕਾਸ ਮਾਰਗ 'ਤੇ ਤੁਰਿਆ। ਇਹ ਇਸ ਪ੍ਰਕਾਰ ਹੈ :

**ਚਾਰ ਧੂਣੇ:** ੧. ਅਲਮਸਤ ਜੀ, ੨. ਬਾਲੂ ਹਸਨਾ ਜੀ, ੩. ਗੋਇੰਦ ਸਾਹਿਬ ਜੀ, ੪. ਫੂਲ ਸਾਹਿਬ

**ਛੇ ਬਖਸ਼ਿਸ਼ਾਂ :** ੧. ਸੁਥਰੇ ਸ਼ਾਹੀ, ੨. ਸੰਗਤ ਸਾਹਿਬੀਏ, ੩. ਭਗਤ ਭਗਵਾਨੀਏ, ੪. ਮੀਹਾਂ ਸ਼ਾਹੀਏ, ੫. ਬਖਤ ਮੱਲੀਏ, ੬. ਜੀਤ ਮੱਲੀਏ।

੬. **ਉਦਾਸੀਆਂ ਦੀ ਸਿੱਖ ਪੰਥ ਨੂੰ ਦੇਣ** -ਲੇਖਕ : ਸ. ਦਿਲਸ਼ੇਰ ਸਿੰਘ ੧੯੮-੧੯੯

੧. ਉਦਾਸੀਆਂ ਦਾ ਸਿੱਖੀ ਨੂੰ ਰੂਪ ਅਤੇ ਕਲਾ ਦੇਣ ਵਿਚ ਬਹੁਤ ਯੋਗਦਾਨ ਹੈ।... ਗੁਰਮੁਖੀ ਦੀ ਵਿੱਦਿਆ ਅਤੇ 'ਗਿਆਨੀ' ਤਿਆਰ ਕਰਨ ਵਿਚ ਇਨ੍ਹਾਂ ਦਾ ਯੋਗਦਾਨ ਹੈ। ਸਵਾਮੀ ਆਨੰਦਘਨ ਜੀ ਨੇ ਨਾਨਕ ਬਾਣੀ ਦਾ ਟੀਕਾ ਕੀਤਾ... ਸਵਾਮੀ ਬ੍ਰਹਮ ਦੇਵ ਜੀ

**#੫, ਹੰਸਲੀ ਕਵਾਟਰਜ਼, ਹੁਸੈਨਪੁਰਾ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ. +੯੧੯੮੭੨੨-੩੫੧੧੧*

ਨੇ ਮਾਤ੍ਰਾ ਸਾਹਿਬ ਦੀ ਅਧਿਆਤਮਿਕ ਵਿਆਖਿਆ ਕਰ ਕੇ ਉਸੇ ਉਦਾਸੀ ਵਿਆਖਿਆ ਪ੍ਰਣਾਲੀ ਨੂੰ ਅੱਗੇ ਤੋਰਿਆ।

੭. **ਉਦਾਸੀ ਅਤੇ ਵਣਜਾਰੇ ਸਿੱਖਾਂ ਦਾ ਅਣਗੌਲਿਆ ਸਾਂਝਾ ਸਥਾਨ : ਸਾਵਰਦਾ ਸਾਹਿਬ ਰਾਜਸਥਾਨ** -ਲੇਖਕ : ਸ. ਕਸ਼ਮੀਰ ਸਿੰਘ

੧. ਗੁਰੂ ਸਾਹਿਬ ਜਿਸ ਜਿਸ ਸਥਾਨ 'ਤੇ ਗਏ ਉੱਥੇ ਉਨ੍ਹਾਂ ਨੇ ਉੱਥੋਂ ਦੇ ਨਿਵਾਸੀਆਂ ਵਿਚ ਸੰਗਤ ਦੀ ਸਥਾਪਨਾ ਕੀਤੀ ਸੀ। ਸੰਗਤ ਰਾਹੀਂ ਲੋਕਾਂ ਨੂੰ ਰੱਬ ਨਾਲ ਜੁੜੇ ਰਹਿਣ ਦੀ ਪ੍ਰੇਰਨਾ ਦਿੱਤੀ ਸੀ। ਗੁਰੂ-ਕਾਲ ਦੌਰਾਨ ਹੀ ਗੁਰਮਤਿ ਦੇ ਪ੍ਰਚਾਰ ਹਿੱਤ ਕੁਝ ਸੰਸਥਾਵਾਂ ਹੋਂਦ ਵਿਚ ਆ ਗਈਆਂ ਸਨ। (ਸਫਾ ੧੯੦)

ਕੇਸਰ ਸਿੰਘ ਛਿੱਬਰ ਨੇ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ' ਵਿਚ ਲਿਖਿਆ ਕਿ ਗੁਰੂ ਰਾਮਦਾਸ ਜੀ ਦੇ ਜੋਤੀ-ਜੋਤ ਸਮਾਉਣ ਤੋਂ ਬਾਅਦ ਬਾਬਾ ਸ੍ਰੀ ਚੰਦ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਦੋ ਦਸਤਾਰਾਂ ਭੇਜੀਆਂ ਸਨ। ਇੱਕ ਦਸਤਾਰ ਜੋ ਪਰਿਵਾਰ ਦਾ ਮੁਖੀ ਹੋਣ ਦੇ ਨਾਤੇ ਪ੍ਰਿਥੀ ਚੰਦ ਨੂੰ ਬੱਧੀ ਗਈ ਸੀ ਅਤੇ ਦੂਸਰੀ ਦਸਤਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਭੇਟ ਕਰ ਕੇ ਗੁਰਿਆਈ ਪਦ ਨੂੰ ਨਮਸਕਾਰ ਕੀਤੀ ਸੀ। (ਸਫੇ ੧੯੦-੧੯੧)

੨. ਕਾਬਲ-ਕੰਧਾਰ ਤੋਂ ਲੈ ਕੇ ਕੰਨਿਆ ਕੁਮਾਰੀ ਤਕ ਕੋਈ ਰਾਜ ਨਹੀਂ ਜਿੱਥੇ ਇਨ੍ਹਾਂ ਸਾਧੂਆਂ ਵੱਲੋਂ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ ਡੇਰਾ ਸਥਾਪਿਤ ਨਾ ਕੀਤਾ ਹੋਵੇ। (ਸਫਾ ੧੯੧)

੮. **ਪੂਰਬੀ ਝਾਤ:ਬਿਹਾਰ ਦੇ ਜੱਦੀ ਸਿੱਖ** -ਲੇਖਕ : ਸ. ਜਗਮੋਹਨ ਸਿੰਘ (ਗਿੱਲ)

੧. ਬਿਹਾਰ ਅੰਦਰ ਵਸਦੀਆਂ ਨਿਵੇਕਲੀਆਂ ਨਸਲਾਂ, ਕਬਾਇਲੀ ਭਾਸ਼ਾਵਾਂ ਅਤੇ ਵੱਖ-ਵੱਖ ਧਰਮਾਂ ਤੇ ਵਿਸ਼ਵਾਸਾਂ ਕਾਰਨ ਇਸ ਉਪ ਮਹਾਂਦੀਪ ਦਾ ਸਭ ਤੋਂ ਵੱਧ ਵੰਨ-ਸੁਵੰਨਤਾ ਭਰਪੂਰ ਖੇਤਰ ਹੈ।

੨. ਬਿਹਾਰ ਦੀ ਆਬਾਦੀ ਦਾ ਇੱਕ ਵੱਡਾ ਹਿੱਸਾ ਗੁਰੂ ਸਾਹਿਬਾਨ ਦਾ ਉਪਾਸ਼ਕ ਸੀ। ਇਨ੍ਹਾਂ ਨੂੰ ਨਾਨਕ ਸ਼ਾਹ ਪੰਥੀ ਜਾਂ ਨਾਨਕ ਪੰਥੀ ਕਿਹਾ ਜਾਂਦਾ ਸੀ।

੯. **ਬਿਹਾਰ 'ਚ ਵੱਸਦੇ ਸਿੱਖ** -ਲੇਖਕ : ਅਮਰੀਕ ਸਿੰਘ ਸ਼ੇਰ ਖਾਂ

੧. ...ਜੇਕਰ ਸੰਪੂਰਨ ਸਿੱਖੀ ਦੇ ਦੀਦਾਰ ਕਰਨੇ ਹੋਣ ਤਾਂ ਪੰਜਾਬ ਤੋਂ ਬਾਹਰਲੇ ਸੂਬਿਆਂ ਵਿਚ ਹੀ ਕੀਤੇ ਜਾ ਸਕਦੇ ਹਨ।

੨. ਸਿਧਾਂਤਕ ਤੌਰ 'ਤੇ ਇਹ ਸਿੱਖ ਪੂਰੀ ਤਰ੍ਹਾਂ ਸੁਚੇਤ ਹਨ। ਡੇਰਾਵਾਦ ਦਾ ਇਨ੍ਹਾਂ ਉੱਪਰ ਹਾਲੇ ਤਕ ਕਿਸੇ ਤਰ੍ਹਾਂ ਦਾ ਕੋਈ ਪ੍ਰਭਾਵ ਨਹੀਂ। ਨਾ ਹੀ ਇਹ ਕਿਸੇ ਵਿਅਕਤੀ ਪੂਜਾ ਵਿਚ ਵਿਸ਼ਵਾਸ ਰੱਖਦੇ ਹਨ।

੧੦. **ਕੀ ਅਸੀਂ ਸਤਨਾਮੀ ਸਮਾਜ ਪ੍ਰਤੀ ਬੇਰੁਖੀ ਤਾਂ ਨਹੀਂ ਦਿਖਾ ਰਹੇ?** -ਲੇਖਕ : ਸ. ਸਤਨਾਮ ਸਿੰਘ ਸਲੋਪੁਰੀ

੧. ਭਾਈ ਕਾਨ੍ਹ ਸਿੰਘ ਨਾਭਾ ਦੇ 'ਮਹਾਨ ਕੋਸ਼' ਅਨੁਸਾਰ ਸਤਨਾਮੀ ਸਤਨਾਮ ਦਾ ਉਪਾਸ਼ਕ ਹੈ ਅਤੇ ਘਾਸੀ ਦਾਸ ਦਾ ਚਲਾਇਆ ਇਕ ਪੰਥ ਹੈ। (ਸਫਾ ੨੧੭)

੨. ਇਸ ਟੂਰ ਦੌਰਾਨ ਦਾਸ ਸਤਿਨਾਮੀਆਂ ਦੀਆਂ ਝੁੱਗੀਆਂ ਵਿਚ ਰਹਿੰਦਾ। ਰਾਤ ਨੂੰ ਸਾਰਿਆਂ ਨੂੰ ਇਕੱਤਰ ਕਰ ਕੇ ਰਹਰਾਸਿ ਸਾਹਿਬ ਦਾ ਪਾਠ ਕਰਦਾ, ਉਪਰੰਤ ਗੁਰੂ ਘਰ ਦੀਆਂ ਸਾਖੀਆਂ, ਇਤਿਹਾਸ ਸਾਂਝਾ ਕਰਦਾ। ਉਹ ਲੋਕ ਬੜੇ ਖੁਸ਼ ਹੁੰਦੇ... (ਸਫਾ ੨੨੦)

੧੧. **ਸਿੰਧੀ ਸਿੱਖ** -ਲੇਖਕ : ਸ. ਕਰਮਜੀਤ ਸਿੰਘ (ਔਜਲਾ)

੧. . . .ਸਿੰਧੀ ਸਿੱਖਾਂ ਦਾ ਉਹ ਵਰਗ ਹੈ ਜੋ ਸਿੰਧ ਪ੍ਰਾਂਤ ਨਾਲ ਸੰਬੰਧ ਰੱਖਦਾ ਹੈ। ਸਿੰਧ ਪ੍ਰਾਂਤ ਪਾਕਿਸਤਾਨ ਵਿਚ ਹੈ। ੧੯੪੭ ਤੋਂ ਪਹਿਲਾਂ ਜਦ ਦੇਸ਼ ਦਾ ਬਟਵਾਰਾ ਨਹੀਂ ਸੀ ਹੋਇਆ ਉਸੇ ਵਕਤ ਸਿੰਧ ਪ੍ਰਾਂਤ ਵਿਚ ਹਿੰਦੂ ਅਤੇ ਮੁਸਲਮਾਨਾਂ ਦਾ ਅਨੁਪਾਤ ੨੦% ਅਤੇ ੮੦% ਸੀ। ਇਸ ਦੀ ਵਿਸ਼ੇਸ਼ਤਾ ਸੀ ਕਿ ਇੰਨੀ ਮੁਸਲਮਾਨ ਆਬਾਦੀ ਹੋਣ ਦੇ ਬਾਵਜੂਦ, ਸਿੰਧ ਵਿਚ ਕਦੇ ਵੀ ਸੰਪਰਦਾਇਕ ਤਨਾਅ ਨਹੀਂ ਸੀ ਹੋਇਆ। (ਸਫਾ ੨੨੨)

੨. ... ਸਿੰਧ ਵਿਚ ਸਿੰਧੀ ਸਿੱਖਾਂ ਨੇ ਧਰਮਸ਼ਾਲਾ ਚਲਾਈਆਂ ਜਿਨ੍ਹਾਂ ਵਿਚ ਗੁਰਬਾਣੀ ਪੜ੍ਹੀ, ਪੜ੍ਹਾਈ, ਸਿਖਾਈ ਤੇ ਗਾਈ ਜਾਂਦੀ ਸੀ। (ਸਫਾ ੨੨੩)

੧੨. **ਸਿੰਧੀ ਸਿੱਖਾਂ ਦੀ ਸਿੱਖ ਧਰਮ ਸੰਬੰਧੀ ਸ਼ਰਧਾ ਭਾਵਨਾ** - ਲੇਖਕ : ਸ. ਦਲਜੀਤ ਸਿੰਘ (ਬੇਦੀ)

੧. ਦੇਸ਼ ਦੀ ਸੁਤੰਤਰਤਾ ਤੋਂ ਬਾਅਦ ਬਹੁਤੇ ਸਿੰਧੀ ਹਿੰਦੁਸਤਾਨ ਆ ਗਏ ਅਤੇ ਬਹੁਤੇ ਮਹਾਂਰਾਸ਼ਟਰ ਦੇ ਬੰਬਈ ਨਗਰ ਵਿਚ ਵੱਸ ਗਏ। ਇਸ ਤੋਂ ਇਲਾਵਾ ਲਖਨਊ, ਪੂਨਾ ਹੈਦਰਾਬਾਦ ਆਦਿ ਨਗਰਾਂ ਵਿਚ ਵੀ ਇਨ੍ਹਾਂ ਦਾ ਕਾਫੀ ਵਪਾਰ ਹੈ। . . .

੧੩. **ਸਿੰਧੀ ਸਿੱਖਾਂ ਦਾ ਕੱਲ, ਅੱਜ ਤੇ ਭਲਕ** -ਲੇਖਕ : ਸ. ਅਮਰੀਕ ਸਿੰਘ ਸ਼ੇਰ ਖਾਂ

੧. ਸਿੰਘ ਸਭਾ ਲਹਿਰ ਵੇਲੇ ਸੰਨ ੧੯੨੭ ਦੇ ਆਸ-ਪਾਸ ਚੀਫ ਖਾਲਸਾ ਦੀਵਾਨ ਵੱਲੋਂ ਬਾਬਾ ਠਾਹਰੀਆ ਸਿੰਘ ਨੂੰ ਸਿੰਧੀ ਸਿੱਖਾਂ ਵਿਚ ਪ੍ਰਚਾਰ ਕਰਨ ਲਈ ਭੇਜਿਆ। (ਸਫਾ ੨੩੭)

੨. ਬੱਚਿਆਂ, ਗਭਰੂਆਂ, ਮੁਟਿਆਰਾਂ ਤੇ ਬਜ਼ੁਰਗਾਂ ਦੇ ਸਿਰਾਂ 'ਤੇ ਸਜੇ ਸਫੈਦ ਪਟਕਿਆਂ ਤੇ ਦੁਪੱਟਿਆਂ ਦੀ ਆਪਣੀ ਨਿਆਰੀ ਸ਼ੋਭਾ ਹੁੰਦੀ ਹੈ। (ਸਫਾ ੨੩੯)

੧੪. **ਰਮੱਈਏ ਸਿੱਖਾਂ ਵਿਚ ਇਕ ਦਿਨ** -ਲੇਖਕ : ਸਤਿਨਾਮ ਸਿੰਘ ਕੋਮਲ

੧. ਇਹ ਇਲਾਕਾ, ਜ਼ਿਲ੍ਹੇ ਬਿਜਨੌਰ ਦਾ ਹਿੱਸਾ ਹੈ। ਇਹ ਚਾਂਦਪੁਰ, ਨੂਰਪੁਰ, ਹਲਦੌਰ ਕਸਬਿਆਂ ਦੇ ਨਾਲ-ਨਾਲ ਕੋਈ ੨੫ ਪਿੰਡਾਂ ਵਿਚ ਫੈਲਿਆ ਹੋਇਆ ਹੈ।... ਮੇਰਾ ਇਕ ਪਾਠਕ ਜੋ ਮੈਨੂੰ ਲੈਣ ਆਇਆ ਹੋਇਆ ਸੀ, ਸਟੇਟ ਬੈਂਕ ਆਫ ਇੰਡੀਆ ਵਿਚ ਹੈੱਡ ਕੈਸ਼ੀਅਰ ਹੈ। ਗੁਰੂ ਨੂੰ ਸਮਰਪਣ ਭਾਵਨਾ ਨਾਲ ਲਬਰੇਜ਼ ਅਧਿਆਤਮਵਾਦੀ ਤੇ ਬੜਾ ਹੀ ਮਿਲਣਸਾਰ। ਮੈਨੂੰ ਖਾਣ-ਪੀਣ (cold drinks) ਦੀ ਲੋੜ ਨਹੀਂ ਸੀ, ਪਰ ਮੈਂ ਉਸ ਦੇ ਮਾਣ-ਤਾਣ ਵਿਚ ਹਲਕਾ ਫੁਲਕਾ ਲਿਆ। ਮੇਰੀ ਰਸਤੇ ਦੀ ਥਕਾਵਟ ਉਤਰ ਗਈ। (ਸਫਾ ੨੪੧)

੨. ਅਸੀਂ ਲੋਕ ਏਥੇ ੨੫ ਪਿੰਡਾਂ ਦੇ ਵਸਨੀਕ ਹਾਂ। ਹਰ ਪਿੰਡ ਗੁਰਦੁਆਰਾ ਸਾਹਿਬ ਵਿਚ ਬੱਚਿਆਂ ਨੂੰ ਗੁਰਮੁਖੀ ਦਾ ਗਿਆਨ ਆਪਣੇ ਹੀ ਉੱਦਮ ਨਾਲ ਦੇਂਦੇ ਹਾਂ। (ਸਫਾ ੨੪੩)

੧੫. **ਰਮੱਈਆ ਸਿੱਖ ਸਮਾਜ** -ਲੇਖਕ : ਜਤਿੰਦਰਪਾਲ ਸਿੰਘ (ਕਾਪਸੇ) ਬਿਜ਼ਨੌਰ

੧. ਅਨੁਮਾਨ ਹੈ ਕਿ ਰਮੱਈਆ ਕੌਮ ੫੦੦ ਸਾਲ ਪਹਿਲਾਂ ਤੋਂ ਹੀ ਇੱਥੇ ਆਬਾਦ ਰਹੀ ਹੋਵੇਗੀ। ਸੰਨ ੧੫੧੧ ਈ. ਦੌਰਾਨ ਗੁਰੂ ਨਾਨਕ ਦੇਵ ਜੀ ਦੇ ਹਲਦੌਰ ਪਧਾਰਨ ਮੌਕੇ ਗੁਰੂ ਸਾਹਿਬ ਜੀ ਤੋਂ ਚਰਨ ਪਾਹੁਲ ਲੈ ਕੇ ਨਾਨਕ ਨਾਮ ਲੇਵਾ ਪੰਥੀ ਬਣ ਗਏ ਹੋਣਗੇ। (ਸਫਾ ੨੪੯)

੧੬. **ਸਿੱਖ ਜੌਹਰੀ ਸਮਾਜ** -ਲੇਖਿਕਾ : ਡਾ. ਹਰਪ੍ਰੀਤ ਕੌਰ (ਖੁਰਾਣਾ)

੧. ਜੌਹਰੀ ਸਮਾਜ ਦਾ ਸੰਬੰਧ ਰਾਜਸਥਾਨ, ਮਾਰਵੜ ਦੇ ਰਾਜਪੂਤ ਘਰਾਣੇ ਨਾਲ ਜੁੜਿਆ ਹੋਇਆ ਹੈ ਅਤੇ ਇਹ ਲੋਕ ਰਾਠੌਰ, ਸਿਸੋਦੀਆ, ਪੋਥੀਵਾਲ ਤੇ ਚੌਹਾਨ ਵਗੈਰਾ ਨਾਲ ਸੰਬੰਧ ਰੱਖਦੇ ਹਨ।... ਇਨ੍ਹਾਂ ਦਾ ਮੁੱਖ ਕੰਮ ਹੀਰੇ, ਮੋਤੀ ਤੇ ਜਵਾਹਰਾਂ ਨਾਲ ਜੁੜਿਆ ਰਿਹਾ ਹੈ। ਪਰ ਹੁਣ ਕੁਝ ਲੋਕ ਬਨਾਵਟੀ ਜਵੈਲਰੀ ਜਿਵੇਂ ਕੰਨਾਂ ਦੇ ਟਾਪਸ, ਮੋਤੀਆਂ ਦੀ ਮਾਲਾ, ਮੰਗਲ ਸੂਤਰ ਆਦਿ ਬਣਾ ਕੇ ਵੇਚਦੇ ਹਨ।

੧੭. **ਜਿੱਥੇ ਅੱਜ ਵੀ ਗੁਰੂ ਨਾਨਕ ਲਾਮਾ ਹਨ** -ਲੇਖਕ : ਹਰਵਿੰਦਰ ਸਿੰਘ ਖਾਲਸਾ

੧. ਗੁਰੂ ਨਾਨਕ ਦੇਵ ਜੀ ਦੇ ਸੁਮੇਰ ਪਰਬਤ ਲਈ ਹਿਮਾਚਲ ਤੇ ਕਸ਼ਮੀਰ ਵਿੱਚੋਂ ਦੀ ਹੋ ਕੇ ਗਏ ਤੇ ਪੂਰਬੀ ਤਿੱਬਤ ਨੂੰ ਨੇਪਾਲ, ਸਿੱਕਮ, ਭੁਟਾਨ ਵਿੱਚੋਂ ਦੀ ਹੋ ਕੇ ਗਏ ਸਨ। ਗੁਰੂ ਨਾਨਕ ਸਾਹਿਬ ਜੀ ਨੂੰ 'ਨਾਨਕ ਲਾਮਾ' ਕਹਿ ਕੇ ਅੱਜ ਵੀ ਗੁਰੂ ਨਾਨਕ ਨਾਮ ਲੇਵਾ ਲੋਕ ਯਾਦ ਕਰਦੇ ਹਨ। (ਸਫਾ ੨੫੪)

੧੮. **ਉੜੀਸਾ 'ਚ ਪਿੰਡ ਬੀਰੰਚਪੁਰ ਦੇ ਵਾਸੀ ਅੱਜ ਵੀ ਗੁਰੂ ਨਾਨਕ ਸਾਹਿਬ**

**ਦੇ ਮੂਲ ਮੰਤਰ ਦਾ ਪਾਠ ਕਰਦੇ ਹਨ** -ਲੇਖਕ : ਪ੍ਰੋ. ਜਗਮੋਹਨ ਸਿੰਘ

੧. ਭਾਸਕਰ ਸਾਹੂ, ਉਸ ਦੇ ਪੁੱਤਰ, ਧੀਆਂ, ਨੂੰਹਾਂ ਅਤੇ ਬੱਚੇ ਮੂਲ ਮੰਤਰ ਦਾ ਪਾਠ ਕਰਦੇ ਹਨ ਅਤੇ ਪਿੰਡੇ ਦੇ ਛੋਟੇ ਜਿਹੇ ਮੰਦਰ ਵਿਚ ਰੱਖੀ ਪੁਰਾਤਨ ਹੱਥ ਲਿਖਤ ਪੋਥੀ ਨੂੰ ਨਤਮਸਤਕ ਹੋ ਕੇ ਰਲਵੀਂ-ਮਿਲਵੀਂ ਜ਼ੁਬਾਨ ਵਿਚ ਅਰਦਾਸ ਵੀ ਕਰਦੇ ਹਨ। (ਸਫਾ ੨੫੯)

੧੯. **ਟਰੱਸਟ ਫੋਰ ਵੈਲਫੇਅਰ ਆਫ ਵਣਜਾਰਾਜ਼ ਐਂਡ ਅਦਰ ਵੀਕਰ ਸੈਕਸ਼ਨਜ਼, ਮੋਹਾਲੀ** -ਲੇਖਕ : ਗੁਰਕ੍ਰਿਪਾਲ ਸਿੰਘ (ਢੱਟ)

੧. ਵਣਜਾਰਾ ਟਰੱਸਟ ਦਾ ਮੁੱਖ ਨਿਸ਼ਾਨਾ ਹੈ ਕਿ ਵਣਜਾਰਿਆਂ, ਸਿਕਲੀਗਰਾਂ, ਲੁਬਾਣਿਆਂ ਅਤੇ ਹੋਰ ਕਮਜ਼ੋਰ ਵਰਗਾਂ ਦੀ ਪਹਿਚਾਣ ਕਰਨਾ ਅਤੇ ਉਨ੍ਹਾਂ ਵਿਚ ਕਿੱਤਾ-ਮੁਖੀ ਸਿਖਲਾਈ ਅਤੇ ਟ੍ਰੇਨਿੰਗ, ਮੁੜਵਸੇਬਾ, ਸਵੈਰੁਜ਼ਗਾਰ ਕਾਊਂਸਲਿੰਗ, ਮੁੱਢਲੀ ਅਤੇ ਉਚੇਰੀ ਸਿੱਖਿਆ ਬਾਰੇ ਜਾਗਰੁਕਤਾ ਪੈਦਾ ਕਰਨਾ ਹੈ। (ਸਫਾ ੨੬੧)

੨੦. **ਸਿਕਲੀਗਰ, ਵਣਜਾਰਿਆਂ, ਲੁਬਾਣਿਆਂ ਦੇ ਵਿੱਦਿਆ ਪਸਾਰ ਕਾਰਜਾਂ ਵਿਚ ਜੁਟਿਆ ਇੰਟਰਨੈਸ਼ਨਲ ਸਿੱਖ ਕਨਫੈਡਰੇਸ਼ਨ (ਆਈ. ਐਸ. ਸੀ.)** -ਲੇਖਕ : ਲੈਫਟੀਨੈਂਟ ਜਨਰਲ ਕਰਤਾਰ ਸਿੰਘ (ਗਿੱਲ)

੧. ਇੰਟਰਨੈਸ਼ਨਲ ਸਿੱਖ ਕਨਫੈਡਰੇਸ਼ਨ (ਆਈ. ਐਸ. ਸੀ.) ਨੇ ਪੰਜਾਬ 'ਚ ਕੰਮ ਕਰ ਰਹੇ ਆਪਣੇ ਸਕਿੱਲ ਸੈਂਟਰਾਂ ਵਿਚ ਬੇਰੁਜ਼ਗਾਰ ਵਿਦਿਆਰਥੀਆਂ ਦੇ ਦਾਖ਼ਲੇ ਲਈ ਅਮਲੀ ਯੋਜਨਾ ਤਿਆਰ ਕੀਤੀ ਹੈ। ਸਾਡੀਆਂ ਟੀਮਾਂ ਪਹਿਲਾਂ ਸੀਮਾਂਤ ਜ਼ਿਲ੍ਹਿਆਂ ਦੇ ਯੋਗ ਨੌਜਵਾਨ ਲੜਕੇ ਤੇ ਲੜਕੀਆਂ ਨੂੰ ਸਾਡੇ ਦੁਆਰਾ ਚਲਾਏ ਜਾ ਰਹੇ ਸਕਿਲ ਟਰੇਨਿੰਗ ਸੈਂਟਰਾਂ ਵਿਚ ਦਾਖ਼ਲ ਹੋਣ ਲਈ ਉਤਸ਼ਾਹਿਤ ਕਰ ਰਹੀਆਂ ਹਨ। . . .

੨੧. **ਸਿਕਲੀਗਰ ਤੇ ਵਣਜਾਰਿਆਂ ਲਈ ਰਹਿਬਰ ਬਣੀ ਸੰਸਥਾ ਸਿੱਖ ਕੌਂਸਲ ਆਫ ਸਕਾਟਲੈਂਡ** -ਲੇਖਕ : ਸ. ਰਣਜੀਤ ਸਿੰਘ ਖਾਲਸਾ

੧. ਸਿੱਖ ਕੌਂਸਲ ਆਫ ਸਕਾਟਲੈਂਡ ਸੰਸਥਾ ਦੇ ਉਦਮੀ ਵੀਰਾਂ ਦਾ ਇੱਕੋ-ਇੱਕ ਮੁੱਖ ਨਿਸ਼ਾਨਾ ਹੈ ਕਿ ਸਿੱਖ ਕੌਮ ਦੇ ਅਨਮੋਲ ਹੀਰਿਆਂ ਸਿਕਲੀਗਰ ਅਤੇ ਵਣਜਾਰਾ ਕਬੀਲਿਆਂ ਦੇ ਲੋਕਾਂ ਵਿੱਚੋਂ ਗਰੀਬੀ, ਅਨਪੜ੍ਹਤਾ ਅਤੇ ਬੇਰੁਜ਼ਗਾਰੀ ਖ਼ਤਮ ਕਰ ਕੇ ਉਨ੍ਹਾਂ ਨੂੰ ਸਮੇਂ ਦਾ ਹਾਣੀ ਬਣਾਇਆ ਜਾ ਸਕੇ। (ਸਫਾ ੨੬੭)

੨੨. **ਗੁਰੂ ਅੰਗਦ ਦੇਵ ਵਿੱਦਿਅਕ ਅਤੇ ਭਲਾਈ ਕੌਂਸਲ, ਲੁਧਿਆਣਾ ਦੀਆਂ ਸਿਕਲੀਗਰਾਂ ਲਈ ਸੇਵਾਵਾਂ** -ਲੇਖਕ : ਸ. ਕਰਮਜੀਤ ਸਿੰਘ (ਔਜਲਾ)

੧. ਇਸ ਸਮੇਂ ਸਕੂਲ ਵਿਚ ਸਿਲਾਈ ਸੈਂਟਰ ਵੀ ਚੱਲ ਰਿਹਾ ਹੈ ਜਿੱਥੇ ਬੱਚੀਆਂ ਨੂੰ ਮੁਫਤ ਸਿਲਾਈ, ਕਢਾਈ ਕੋਰਸ ਕਰਾਏ ਜਾਂਦੇ

ਹਨ। ਸਕੂਲ ਵਿਚ ਐਲ. ਕੇ. ਜੀ. ਤੋਂ ਲੈ ਕੇ ਅੱਠਵੀਂ ਜਮਾਤ ਤਕ ੫੦੦ ਬੱਚੇ ਵਿੱਦਿਆ ਹਾਸਲ ਕਰ ਰਹੇ ਹਨ। (ਸਫਾ ੨੬੮)

੨੩. **ਸਿਕਲੀਗਰ ਸਿੱਖਾਂ ਦੀ ਸੇਵਾ ਵਿਚ 'ਨਿਸ਼ਕਾਮ' ਦੀ ਅਮੁੱਲ ਦੇਣ** -ਲੇਖਕ : ਸ. ਨਰਿੰਦਰ ਸਿੰਘ

. . .ਹਰਿਆਣਾ ਵਿਚ ਸੋਨੀਪਤ, ਵੱਲਬਗੜ, ਪਲਵਲ ਅਤੇ ਦਿੱਲੀ ਵਿਚ ਬਵਾਨਾ, ਨਜਫਗੜ੍ਹ ਅਤੇ ਵਿਕਾਸ ਨਗਰ ਵਿਖੇ ਵੀ ਸਿਕਲੀਗਰ ਬੱਚਿਆਂ ਦੇ ਵਿੱਦਿਆ ਦੇ ਕਾਰਜ ਚੱਲ ਰਹੇ ਹਨ। ਸਾਰੀਆਂ ਥਾਵਾਂ 'ਤੇ ੨੧੦੦ ਤੋਂ ਵੱਧ ਬੱਚਿਆਂ ਨੂੰ ਦੁਨਿਆਵੀ ਪੜ੍ਹਾਈ ਦੇ ਨਾਲ-ਨਾਲ ਨੈਤਿਕ ਵਿੱਦਿਆ, ਇਨਸਾਨੀ ਕਦਰਾਂ-ਕੀਮਤਾਂ ਅਤੇ ਸਵੈ-ਨਿਰਭਰ ਹੋਣ ਦੀ ਸਿੱਖਿਆ ਅਤੇ ਜੀਵਨ ਜਾਚ ਸਿਖਾਈ ਜਾਂਦੀ ਹੈ। . . . (ਸਫਾ ੨੭੧)

੨੪. **ਉਤਰਾਖੰਡ ਵਾਸੀ ਗੁਰੂ ਨਾਨਕ ਪੰਥੀਆਂ ਦੀ ਸੇਵਾ ਵਿਚ** -ਲੇਖਕ : ਸ. ਦਵਿੰਦਰ ਸਿੰਘ (ਬਿੰਦਰਾ)

੧. ਉਤਰਾਖੰਡ ਵਿਚ ਸਿਕਲੀਗਰ, ਭਾਟਰਾ, ਵਣਜਾਰੇ ਅਤੇ ਰਾਇ ਸਿੰਘ ਬਰਾਦਰੀਆਂ ਦੀ ਅਬਾਦੀ ਦਾ ਵੱਡਾ ਹਿੱਸਾ ਆਰਥਿਕ ਤੌਰ 'ਤੇ ਗ਼ਰੀਬ ਹੈ ਜਿਸ ਕਾਰਨ ਉਹ ਆਪਣੇ ਬੱਚਿਆਂ ਨੂੰ ਉਚੇਰੀ ਵਿੱਦਿਅਕ ਸਿੱਖਿਆ ਦੇਣ ਤੋਂ ਅਸਮਰੱਥ ਹਨ। ਨਿਰਮਲ ਆਸ਼ਰਮ ਵਿੱਦਿਅਕ ਅਤੇ ਧਾਰਮਿਕ ਸਿੱਖਿਆ ਦੇਣ ਵਿਚ ਕੁਝ ਸੇਵਾ ਕਰ ਰਹੇ ਹਨ। (ਸਫਾ ੨੭੫)

੨੫. **ਮਹਾਰਾਸ਼ਟਰਾ ਦੇ ਸਿਕਲੀਗਰ ਸਿੱਖਾਂ ਦੀ ਵਿੱਦਿਅਕ ਸੇਵਾ ਅਤੇ ਅਜੋਕੇ ਲਾਕਡਾਊਨ ਵਿਚ ਸੰਭਾਲ** -ਲੇਖਕ : ਸ. ਕੁਲਵੰਤ ਸਿੰਘ

੧. ਰੋਜ਼ਾਨਾ ਰਾਸ਼ਨ ਖਰੀਦ ਕੇ ਆਪਣੇ ਬੱਚਿਆਂ ਦੇ ਮੂੰਹ ਵਿਚ ਰੋਟੀ ਪਾਉਣ ਵਾਲੇ ਇਹ ਪਰਿਵਾਰ ਬੇਵੱਸ ਨਜ਼ਰ ਆਏ। ਵੱਖ-ਵੱਖ ਥਾਵਾਂ 'ਤੇ ਸਿੱਖ ਜਥੇਬੰਦੀਆਂ ਗੁਰਦੁਆਰਿਆਂ, ਡੇਰਿਆਂ ਅਤੇ ਨਿੱਜੀ ਤੌਰ 'ਤੇ ਦਾਨਸ਼ਮੰਦ ਵੀਰ-ਭੈਣ ਮੈਦਾਨ ਵਿਚ ਨਿੱਤਰੇ ਅਤੇ ਇਸ ਔਖੀ ਘੜੀ ਸਿਕਲੀਗਰਾਂ ਦਾ ਪੂਰਾ ਸਾਥ ਦਿੱਤਾ। (ਸਫਾ ੨੭੭)

੨੬. **ਵਿੱਦਿਆ ਤੇ ਸੇਵਾ ਨੂੰ ਸਮਰਪਿਤ ਗੁਰੂ ਨਾਨਕ ਇੰਟਰਨੈਸ਼ਨਲ ਐਜੂਕੇਸ਼ਨ ਟਰੱਸਟ ਯੂ. ਕੇ.** -ਲੇਖਕ : ਸ. ਜਸਜੀਤ ਸਿੰਘ ਆਹਲੂਵਾਲੀਆ, ਆਈ. ਆਰ. ਐਸ.

੧. ਇਹ ਸਕੂਲ ਝੁੱਗੀਆਂ ਝੌਂਪੜੀਆਂ ਵਾਲੀ ਬਸਤੀ ਦੇ ਨਜ਼ਦੀਕ ਹੈ ਜਿੱਥੇ ਸਿਕਲੀਗਰ ਰਹਿ ਰਹੇ ਹਨ। ਟਰੱਸਟ ਵੱਲੋਂ ਸਕੂਲ ਦੇ ਵਿਦਿਆਰਥੀਆਂ ਲਈ ੩ ਕਮਰਿਆਂ ਦੀ ਉਸਾਰੀ ਕਰਾਈ ਗਈ ਹੈ। ਵਿਦਿਆਰਥੀਆਂ ਨੂੰ ਕਾਪੀਆਂ, ਕਿਤਾਬਾਂ ਅਤੇ ਵਰਦੀਆਂ ਦਿੱਤੀਆਂ ਜਾ ਰਹੀਆਂ ਹਨ। (ਸਫਾ ੨੮੧)

੨੭. **ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**ਤਾ ਮੇਰੈ ਮਨਿ ਭਇਆ ਨਿਧਾਨਾ ॥** -ਲੇਖਕ : ਸ. ਗੁਰਮੀਤ ਸਿੰਘ ਗੌਰਵ
ਅੱਜ ਅਸੀਂ ਅਨੁਭਵ ਕਰਦੇ ਹਾਂ ਕਿ ਪੰਦਰਾਂ ਭਗਤਾਂ ਦੇ ਤੀਹ ਕਰੋੜ ਤੋਂ ਵੱਧ ਪੈਰੋਕਾਰਾਂ ਵਿਚ ੯੫% ਨਹੀਂ ਜਾਣਦੇ ਕਿ ਉਨ੍ਹਾਂ ਦੇ ਰਹਿਬਰਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਅੰਕਿਤ ਹੈ। (ਸਫਾ ੨੯੩)

੨੮. **ਦਾਨ ਦੀਉ ਇਨ ਹੀ ਕੋ ਭਲੋ** -ਲੇਖਿਕਾ : ਪ੍ਰੋ. ਕੰਵਲਜੀਤ ਕੌਰ (ਅਰੋੜਾ)
ਸਿੱਖ ਰਾਜਕਾਲ ਦੌਰਾਨ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸਰਕਾਰੀ ਖਜ਼ਾਨੇ ਵਿੱਚੋਂ ਵੀ ਦਸਵੰਧ ਦੀ ਰਾਸ਼ੀ ਨੂੰ ਜਨ-ਹਿੱਤਾਂ ਲਈ ਵਰਤਿਆ ਜਾਂਦਾ ਰਿਹਾ ਹੈ। (ਸਫਾ ੨੯੬)

੨੯. **ਆਓ! ਜ਼ਰਾ ਸੋਚੀਏ** -ਲੇਖਕ : ਸ. ਹਰਕ੍ਰਿਸ਼ਨ ਸਿੰਘ ਪੁਨੀਤ ਲੰਡਨ
੧. ਜਦ ਮੈਂ ਅਤੇ ਸ. ਮਿਹਰ ਸਿੰਘ ਗ਼ਰੀਬ ਸਿਕਲੀਗਰ ਵਣਜਾਰੇ ਸਤਿਨਾਮੀਆਂ, ਲੁਬਾਣੇ ਸਿੱਖਾਂ ਲਈ ਇਹ ਗਰੀਬ ਲਾਚਾਰ ਵੀਰਾਂ ਲਈ ਮਾਇਆ ਮੰਗਣ ਨਿਕਲਦੇ ਹਾਂ ਤਾਂ ਕੋਈ ਤਾਂ ਹੱਸ ਕੇ ਖ਼ੈਰ ਪਾ ਦਿੰਦਾ ਹੈ, ਕੋਈ ਲਾਰਾ ਲਾਉਂਦਾ ਹੈ ਅਤੇ ਕੋਈ ਲੰਗਰ ਦੀ ਮਹਾਨਤਾ ਤੇ ਕੋਈ ਕਹਿੰਦਾ ਹੈ ਅਸੀਂ ਤਾਂ ਗੁਰਦੁਆਰਾ ਸਾਹਿਬ ਵਿਚ ਸੋਨਾ ਚੜ੍ਹਾਣਾ ਹੈ। ਅਸੀਂ ਸੰਗਮਰਮਰ ਲੁਆਣਾ ਹੈ। ਤੁਸੀਂ ਫਿਰ ਦਰਸ਼ਨ ਦੇਣਾ। (ਸਫਾ ੨੯੮)

੩੦. **ਅਜੇ ਵੀ ਸਮਾਂ ਹੈ ਭੁਲੇ-ਵਿਸਰੇ (ਗੁਰੂ) ਨਾਨਕ ਪੰਥੀਆਂ ਨੂੰ ਆਪਣੇ ਨਾਲ ਜੋੜਨ ਦਾ** -ਲੇਖਕ : ਡਾ. ਜਸਵੰਤ ਸਿੰਘ

ਮਰਦੇ-ਪੁੱਜਦੇ ਦਾਨੀ ਸਿੰਘਾਂ ਨੂੰ ਜਥੇ ਦੇ ਰੂਪ ਵਿਚ ਉਨ੍ਹਾਂ ਪਛੜਿਆਂ ਇਲਾਕਿਆਂ ਦੀ ਯਾਤਰਾ ਕਰਾਈ ਜਾਏ ਤਾਂ ਕਿ ਉਹ ਮੌਕੇ 'ਤੇ ਹੀ ਉਨ੍ਹਾਂ ਦਾ ਜੀਵਨ ਪੱਧਰ ਉੱਚਾ ਚੁੱਕਣ ਲਈ ਪ੍ਰੋਗਰਾਮ ਉਲੀਕ ਸਕਣ।

ਪ੍ਰਕਾਸ਼ਿਤ ਕਵਿਤਾਵਾਂ ਦਾ ਇੱਕ-ਇੱਕ ਬੰਦ:

੧. **ਸਿੱਖੀ ਦਿਓ ਵਾਰਸੋ** -ਸ. ਸਤਿਨਾਮ ਸਿੰਘ ਕੋਮਲ
*ਸਿੱਖੀ ਦਿਓ ਵਾਰਸੋ, ਉੱਠੋ ਜਾਗੋ ਲੱਕ ਬੰਨ੍ਹੋਂ,*
*ਬਣੋ ਹਾਣੀ ਸਿੱਖੀ ਦੇ, ਹੈ ਸਿੱਖੀ ਪਈ ਵੰਗਾਰਦੀ।*
*ਪਹਿਰਾ ਦਿਓ ਡਟ ਕੇ, ਗੁਰੂ ਦਿਆਂ ਬੋਲਾਂ ਉੱਤੇ,*
*ਪੜ੍ਹੋ ਬਾਣੀ ਤਪਦਿਆਂ ਜੋ ਹਿਰਦਿਆਂ ਨੂੰ ਠਾਰਦੀ।* *(ਸਫਾ ੧੭੦)*

੨. **ਜਾਗ ਐ ਪੂਰਬ! ਜਾਗ ਐ ਪੱਛਮ** -ਸ. ਨਿਰਵੈਰ ਸਿੰਘ ਅਰਸ਼ੀ
*ਅਵਲ ਅੱਲ੍ਹਾ ਦੇ ਨੂਰ ਉਪਾਏ, ਏਕੋ ਦੇ ਚਾਹੇ ਸਾਜੇ ਸੰਵਾਰੇ,*
*ਕੁੱਲੀ, ਜੁੱਲੀ, ਗੁੱਲੀ ਬਾਝੋਂ, ਪਰ ਸਦੀਆਂ ਤੋਂ ਰੁਲਣ ਵਿਚਾਰੇ।* *(ਸਫਾ ੨੯੩)*

■

# ਮਹਾਨ ਸ਼ਹੀਦ ਊਧਮ ਸਿੰਘ

*-ਡਾ. ਮਨਮੋਹਨ ਸਿੰਘ**

ਸ. ਊਧਮ ਸਿੰਘ ਦਾ ਜਨਮ ਸ. ਟਹਿਲ ਸਿੰਘ ਦੇ ਘਰ ੨੬ ਦਸੰਬਰ, ੧੮੯੯ ਈ. ਵਿਚ ਹੋਇਆ। ਛੋਟੀ ਉਮਰ ਵਿਚ ਮਾਤਾ ਦਾ ਸਾਇਆ ਸਿਰ ਤੋਂ ਉੱਠ ਗਿਆ। ਪਿਤਾ ਬੱਚਿਆਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਤੇ ਸਿੱਖ ਸ਼ਹੀਦਾਂ ਦੀਆਂ ਸਾਖੀਆਂ ਸੁਣਾਉਂਦੇ ਸੀ ਪਰ ਉਹ ਵੀ ਵਿਛੋੜਾ ਦੇ ਗਏ। ਬੱਚਿਆਂ ਨੂੰ ਸੈਂਟ੍ਰਲ ਖਾਲਸਾ ਯਤੀਮਖਾਨਾ ਸ੍ਰੀ ਅੰਮ੍ਰਿਤਸਰ ਵਿਖੇ ਦਾਖਲ ਕਰਾਇਆ ਗਿਆ। ਜਿੱਥੇ ਸੈਕਟਰੀ ਚੀਫ ਖਾਲਸਾ ਦੀਵਾਨ ਆਪ ਨਿਗਰਾਨੀ ਕਰਦੇ ਸਨ। ਆਪ ਬੱਚਿਆਂ ਨੂੰ ਕਿਹਾ ਕਰਦੇ ਸਨ, "ਤੁਸੀਂ ਯਤੀਮ ਨਹੀਂ ਹੋ ਕਿਉਂਕਿ ਤੁਹਾਡੇ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ, ਜਿਹੜੇ ਧਰਮ ਤੋਂ ਆਪਣੇ ਪਿਤਾ ਜੀ ਨੂੰ ਕੁਰਬਾਨ ਕਰ ਗਏ ਸਨ। ਆਪਣੇ ਜੀਵਨ ਕਾਲ ਵਿਚ ਉਨ੍ਹਾਂ ਨੇ ਉਹ ਕਾਰਨਾਮੇ ਕਰ ਵਿਖਾਏ ਜਿਸ ਦੇ ਸਦਕੇ ਮੁਰਦੇ ਦਿਲਾਂ ਵਿਚ ਵੀਰਤਾ ਦੀ ਰੂਹ ਫੂਕੀ ਗਈ ਤੇ ਭਾਰਤ ਨੂੰ ਸ਼ਕਤੀਸ਼ਾਲੀ ਬਣਾ ਦਿੱਤਾ।"

ਸ੍ਰੀ ਅੰਮ੍ਰਿਤਸਰ ਵਿਖੇ ਖਾਲਸਾ ਸਕੂਲ ਵਿੱਚੋਂ ਮੈਟ੍ਰਿਕ ਪਾਸ ਕਰ ਕੇ ਸ. ਊਧਮ ਸਿੰਘ ਨੇ ਕਲਰਕੀ ਦੀ ਪੋਸਟ ਲੈ ਲਈ। ਸਟੇਜਾਂ ਉੱਤੇ ਜੋਸ਼ੀਲੀਆਂ ਕਵਿਤਾਵਾਂ ਸੁਣਨ ਦੀ ਇਸ ਨੂੰ ਚੇਟਕ ਲੱਗ ਗਈ।

ਸੰਸਾਰ ਦੀ ਪਹਿਲੀ ਵੱਡੀ ਜੰਗ ਸ਼ੁਰੂ ਹੋ ਗਈ। ਇਸ ਸਰਕਾਰ ਨੇ ਭਾਰਤ ਵਾਸੀਆਂ ਨਾਲ ਵਾਇਦਾ ਕੀਤਾ, "ਸਾਨੂੰ ਇਸ ਜੰਗ ਵਿਚ ਜਿਤਾਓ ਅਸੀਂ ਭਾਰਤ ਨੂੰ ਡੋਮੀਨੀਅਲ ਸਟੇਟ ਦੇ ਦਰਜੇ ਦੀ ਅਜ਼ਾਦੀ ਦੇ ਦਿਆਂਗੇ।"

ਭਾਰਤੀ ਫੌਜੀਆਂ (ਖਾਸ ਕਰ ਸਿੱਖ ਜੋਧਿਆਂ) ਨੇ ਮੈਦਾਨ-ਏ-ਜੰਗ ਵਿਚ ਵੈਰੀਆਂ ਨੂੰ ਐਸੇ ਨੱਕੀਂ ਚਣੇ ਚਬਾਏ ਕਿ ਦੁਸ਼ਮਣਾਂ (ਜਰਮਨੀ ਸਰਕਾਰ) ਨੂੰ ਨਾਨੀ ਚੇਤੇ ਆ ਗਈ। ਨਵੰਬਰ ੧੯੧੮ ਈ. ਵਿਚ ਭਾਰਤੀ ਫੌਜੀਆਂ ਦੀ ਤਾਕਤ ਦਾ ਲੋਹਾ ਮੰਨ ਕੇ, ਜਰਮਨ ਨੇ ਹਾਰ ਮੰਨ ਲਈ ਤੇ ਸੁਲਾਹ ਕਰ ਲਈ। ਗੋਰਾ ਹਕੂਮਤ ਨੇ ਵਾਇਦਾ-ਖ਼ਿਲਾਫੀ ਕਰ ਕੇ ਭਾਰਤ-ਵਾਸੀਆਂ ਨੂੰ ਉਲਟਾ ਦਬਾਣਾ ਸ਼ੁਰੂ ਕਰ ਦਿੱਤਾ ਤੇ ਕਾਲਾ ਕਾਨੂੰਨ ਲਾਗੂ ਕਰ ਦਿੱਤਾ। ਰੋਸ ਵਜੋਂ ਇੰਡੀਅਨ ਕਾਂਗਰਸ ਕਮੇਟੀ ਨੇ ਇਸ ਬੇ-ਇਨਸਾਫੀ ਦੇ ਵਿਰੁੱਧ ਥਾਂ-ਥਾਂ ਅੰਦੋਲਨ ਜਾਰੀ ਕਰ ਦਿੱਤੇ।

ਪੰਜਾਬ ਵਿਚ ਗਵਰਨਰ ਨੇ ਮਾਰਸ਼ਲ ਲਾਅ ਦਾ ਐਲਾਨ ਕਰ ਦਿੱਤਾ ਜਿਸ ਕਾਰਨ ਪੰਜਾਬੀਆਂ ਦੇ ਦਿਲਾਂ ਵਿਚ ਹੋਰ ਗੁੱਸੇ ਦੇ ਭਾਂਬੜ ਮੱਚ ਉੱਠੇ। ਕਾਂਗਰਸ ਦੀ

*# 897, Phase X, Mohali-160062

ਪੰਜਾਬ ਸ਼ਾਖਾ ਨੇ ਇਸ ਸੀਨਾ-ਜ਼ੋਰੀ ਦੇ ਵਿਰੁੱਧ ਵਿਖਾਵਾ ਕਰਨ ਲਈ ੧੯੧੯ ਈ. ਦੀ ਵੈਸਾਖੀ ਵਾਲੀ ਰਾਤ ਨੂੰ ਜਲ੍ਹਿਆਂ ਵਾਲੇ ਬਾਗ ਸ੍ਰੀ ਅੰਮ੍ਰਿਤਸਰ ਵਿਚ ਜਲਸਾ ਕਰਨ ਦਾ ਐਲਾਨ ਕਰ ਦਿੱਤਾ। ਹਰ ਵਰਗ ਦੇ ਲੋਕ ਜਲਸੇ ਵਿਚ ਭਾਗ ਲੈਣ ਆਏ। ਜੋਸ਼ੀਲੇ ਭਾਸ਼ਣ ਦਿੱਤੇ ਗਏ। ਇਨਕਲਾਬ ਜ਼ਿੰਦਾਬਾਦ, ਬੰਦੇ ਮਾਤਰਮ ਦੇ ਨਾਅਰੇ ਲੱਗੇ।

ਅਚਾਨਕ ਹੀ ਪੰਜਾਬ ਦਾ ਗਵਰਨਰ, ਸਰ ਮਾਈਕਲ ਓਡਵਾਇਰ ਗੋਰੇ ਫੌਜੀਆਂ ਦੀ ਇੱਕ ਟੁਕੜੀ ਨਾਲ ਜਲ੍ਹਿਆਂ ਵਾਲਾ ਬਾਗ਼ ਵਿਖੇ ਆਣ ਪਹੁੰਚਿਆ। ਉਸ ਗੁੱਸੇ ਵਿਚ, ਭਰੇ ਪੀਤੇ ਨੇ ਬਿਨਾਂ ਚਿਤਾਵਨੀ ਦਿੱਤਿਆਂ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ। ਮਸ਼ੀਨ ਗੰਨਾਂ ਵਿੱਚੋਂ ਮੀਂਹ ਵਾਂਗ ਗੋਲੀਆਂ ਚੱਲਣ ਲੱਗੀਆਂ। ਨਿਹੱਥੇ ਤੇ ਬੇਦੋਸ਼ੇ ਭਾਰਤੀ ਜਿਨ੍ਹਾਂ ਵਿੱਚੋਂ ਬਹੁਗਿਣਤੀ ਸਿੱਖ ਸਨ, ਮੌਤ ਦੇ ਘਾਟ ਉਤਾਰੇ ਗਏ। ਅਨੇਕਾਂ ਘਾਇਲ ਹੋ ਗਏ। ਹਾਇ ਹਾਇ ਦਾ ਕੁਰਲਾਹਟ ਮੱਚ ਪਿਆ।

ਇਹ ਸਾਰੀ ਕਹਿਰ ਭਰੀ ਦੁਰਘਟਨਾ ਸ. ਊਧਮ ਸਿੰਘ ਨੇ ਆਪਣੀ ਅੱਖੀਂ ਵੇਖੀ, ਜਿਸ ਕਰਕੇ ਉਸ ਨੂੰ ਬੜਾ ਦੁਖ ਹੋਇਆ ਤੇ ਬੜਾ ਰੋਹ ਚੜ੍ਹਿਆ। ਉਹ ਤੜਫਦੇ ਦਿਲ ਨੂੰ ਥੰਮ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਨਮੁਖ ਜਾ ਬੈਠਾ ਤੇ ਅਰਦਾਸ ਕਰਦਿਆਂ ਜਾਚਨਾ ਕੀਤਾ, "ਜ਼ਾਲਮ ਜਾਬਰਾਂ ਨੂੰ ਨਸ਼ਟ ਕਰਨ ਵਾਲੇ ਸਤਿਗੁਰੂ ਜੀਓ। ਆਪ ਆਪਣੀ ਮਿਹਰ ਸਦਕੇ ਇਸ ਬੱਚੇ ਨੂੰ ਸ਼ਕਤੀ ਦੀ ਬਖਸ਼ਿਸ਼ ਕਰੋ, ਤਾਂ ਕਿ ਇਸ ਬੇਰਹਿਮ ਦੁਸ਼ਟ ਕੋਲੋਂ ਘੋਰ ਅੱਤਿਆਚਾਰ ਦਾ ਬਦਲਾ ਲੈ ਸਕੇ।"

ਮਨ ਦੀ ਬੇਚੈਨੀ ਕਰਕੇ ਉਹ ਤਿੱਬਤ ਚਲਾ ਗਿਆ। ਫਿਰ ਅਮਰੀਕਾ ਜਾ ਪੁੱਜਾ, ਉੱਥੇ ਉਸ ਨੇ ਵਿਆਹ ਕਰਵਾ ਲਿਆ ਤੇ ਇੰਜੀਨੀਅਰਿੰਗ ਪਾਸ ਕਰ ਕੇ ਸਰਵਿਸ ਕਰਨ ਲੱਗ ਪਿਆ। ਅਮਰੀਕਨਾਂ ਦਾ ਹਿੰਦੀਆਂ ਨਾਲ ਦੁਰਵਿਹਾਰ ਵੇਖ ਕੇ ਉਸ ਦਾ ਮਨ ਉੱਥੋਂ ਵੀ ਉਚਾਟ ਹੋ ਗਿਆ। ੧੯੨੮ ਈ. ਵਿਚ ਉਹ ਫਿਰ ਸ੍ਰੀ ਅੰਮ੍ਰਿਤਸਰ ਆ ਗਿਆ।

ਗੋਰਿਆਂ ਦੀ ਗ਼ੁਲਾਮੀ ਦੇ ਜੂਲੇ ਹੇਠੋਂ ਅਜ਼ਾਦ ਹੋਣ ਲਈ ਉਹ ਤਕਰੀਰਾਂ ਕਰਨ ਲੱਗ ਪਿਆ। ਪੁਲਿਸ ਨੇ ਉਸ ਦੇ ਘਰ ਦੀ ਤਲਾਸ਼ੀ ਲਈ ਤਾਂ ਰੂਸ, ਫਰਾਂਸ ਤੇ ਜਰਮਨੀ ਆਦਿ ਵਿਚ ਭੇਜੇ ਗਏ ਬਗ਼ਾਵਤੀ ਪੱਤਰ (ਤੇ ਹੋਰ ਲਿਟਰੇਚਰ) ਉਨ੍ਹਾਂ ਦੇ ਹੱਥ ਲੱਗੇ। ਅਸਲਾ ਐਕਟ ਅਧੀਨ ਉਸ ਉੱਪਰ ਮੁਕੱਦਮਾ ਚਲਾਇਆ ਗਿਆ, ਜਿਸ ਵਿਚ ਉਸ ਨੂੰ ਪੰਜ ਸਾਲ ਦੀ ਕੈਦ ਹੋਈ।

ਸਜ਼ਾ ਭੁਗਤਨ ਪਿੱਛੋਂ ਉਹ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਸ਼ੀਰਵਾਦ ਲੈ ਕੇ ਮੁੜ ਅਮਰੀਕਾ ਨੌਕਰੀ ਲਈ ਚਲਾ ਗਿਆ। ਡਾਇਰ ਰਿਟਾਇਰ ਹੋ ਕੇ ਇੰਗਲੈਂਡ ਪੁੱਜ ਚੁੱਕਾ ਸੀ। ਇਹ ਸੂਰਮਾ ਵੀ ਆਪਣਾ ਮਕਸਦ ਪੂਰਾ ਕਰਨ ਲਈ ੧੯੪੦ ਈ. ਵਿਚ ਲੰਡਨ ਚਲਾ ਗਿਆ ਅਤੇ ਆਪਣੇ ਜਿਗਰੀ ਦੋਸਤ ਸ. ਕਰਮ ਸਿੰਘ (ਚੀਮਾ) (ਜ਼ਿਲ੍ਹਾ ਸ੍ਰੀ ਅੰਮ੍ਰਿਤਸਰ) ਜੋ ਕਾਫੀ ਅਰਸੇ ਤੋਂ ਇੰਗਲੈਂਡ ਵਿਚ ਰਹਿ ਰਿਹਾ ਸੀ, ਕੋਲ

ਜਾ ਟਿਕਿਆ। ਉਸ ਨੇ ਆਪਣੇ ਮਿੱਤਰ ਨੂੰ ਇੱਥੇ ਆਉਣ ਦਾ ਮਕਸਦ ਦੱਸ ਦਿੱਤਾ। ਸ. ਕਰਮ ਸਿੰਘ ਨੇ ਇਸ ਦੀ ਦਲੇਰੀ ਦੀ ਦਾਦ ਦਿੱਤੀ ਅਤੇ ਹਰ ਸੰਭਵ ਸਹਿਯੋਗ ਦੇਣ ਦਾ ਬਚਨ ਦਿੱਤਾ।

"ਜਿੱਥੇ ਚਾਹ ਉੱਥੇ ਰਾਹ" ਭੱਜ ਦੌੜ ਕਰਨ ਤੋਂ ਉਨ੍ਹਾਂ ਨੂੰ ਸੂਹ ਮਿਲੀ ਕਿ ਉਹ ਮਾਈਕਲ ਓਡਵਾਇਰ ਨੇ ੧੩ ਮਾਰਚ, ੧੯੪੦ ਈ. ਨੂੰ ਲੰਡਨ ਦੇ ਵੱਡੇ ਹਾਲ ਵਿਚ ਲੈਕਚਰ ਦੇਣ ਆਉਣਾ ਹੈ। ਇਸ ਜਲਸੇ ਦਾ ਪ੍ਰਬੰਧ ਈਸਟ ਇੰਡੀਆ ਐਸੋਸੀਏਸ਼ਨ ਲੰਡਨ ਵੱਲੋਂ ਕੀਤਾ ਸੀ।

ਸ. ਊਧਮ ਸਿੰਘ ਇਸ ਦਿਨ ਸਵੇਰੇ ਨਿੱਤਨੇਮ ਤੇ ਅਰਦਾਸ ਕਰਨ ਪਿੱਛੋਂ ਆਪਣੇ ਸੱਜਣ ਸ. ਕਰਮ ਸਿੰਘ ਨੂੰ ਆਖਰੀ ਫਤਿਹ ਬੁਲਾ ਕੇ ਟੁਰ ਪਿਆ। ਉਹ *'ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥* ਦੀਆਂ ਪੰਕਤੀਆਂ ਪੜ੍ਹਦਾ ਪੜ੍ਹਦਾ ਜਲਸੇ ਵਿਚ ਜਾ ਪੁੱਜਾ।

ਕੁਝ ਬੁਲਾਰਿਆਂ ਤੋਂ ਪਿੱਛੋਂ ਓਡਵਾਇਰ ਨੇ ਸਪੀਚ ਕੀਤੀ, ਜਿਸ ਵਿਚ ਉਸ ਨੇ ਬੜੀਆਂ ਸ਼ੇਖੀਆਂ ਮਾਰੀਆਂ, ਹਿੰਦੀਆਂ ਵਿਰੁੱਧ ਬੜੀ ਜ਼ਹਿਰ ਉਗਲੀ ਤੇ ਭੱਦੇ ਸ਼ਬਦ ਆਖੇ।

ਉਹ ਸਟੇਜ ਤੋਂ ਉਤਰਿਆ ਹੀ ਸੀ ਕਿ ਇਸ ਭਾਰਤ ਦੇ ਅਣਖੀਲੇ ਸੂਰਮੇ ਨੇ ਤਿੰਨ ਗਜ਼ ਦੀ ਵਿੱਥ ਤੋਂ ਉਸ ਦੇ ਸੀਨੇ ਵਿਚ ਤਿੰਨ ਗੋਲੀਆਂ ਪਿਸਤੌਲ ਨਾਲ ਮਾਰੀਆਂ। ਜ਼ਮੀਨ 'ਤੇ ਡਿੱਗ ਕੇ ਉਸ ਨੇ ਉੱਠਣ ਦਾ ਨਿਸਫਲ ਯਤਨ ਕੀਤਾ, ਕਿਉਂਕਿ ਇਸ ਸ਼ੇਰ ਨੇ ਉਸ ਦੇ ਸਿਰ ਵਿਚ ਪੰਜ ਹੋਰ ਗੋਲੀਆਂ ਦਾਗ ਕੇ ਉਸ ਨੂੰ ਖਤਮ ਕਰ ਦਿੱਤਾ ਅਤੇ ਉਸ ਦੀ ਛਾਤੀ 'ਤੇ ਖਲੋ ਕੇ ਲਲਕਾਰ ਕੇ ਆਖਿਆ, "ਅੱਜ ਮੈਂ ਆਪਣੇ ਵਤਨ ਦੀਆਂ ਭੈਣਾਂ ਅਤੇ ਭਰਾਵਾਂ ਦੇ ਕਾਤਲ ਨੂੰ ਮਾਰ ਕੇ ਜਿੱਤ ਪ੍ਰਾਪਤ ਕੀਤੀ ਹੈ। ਭਾਰਤ-ਵਾਸੀਆਂ ਦੀ ਬੇਇੱਜ਼ਤੀ ਦਾ ਬਦਲਾ ਲੈ ਕੇ ਸੁਰਖਰੂ ਹੋਇਆ ਹਾਂ।"

ਪੁਲਿਸ ਨੇ ਸ. ਊਧਮ ਸਿੰਘ ਨੂੰ ਕੈਦ ਕਰ ਕੇ ਕਤਲ ਦਾ ਮੁਕੱਦਮਾ ਚਲਾਇਆ, ਜਿਸ ਦੀ ਪੈਰਵੀ ਇਕ ਜਰਮਨੀ ਵਕੀਲ ਨੇ ਮੁਫਤ ਕੀਤੀ। ਉਸ ਨੇ ਅਦਾਲਤ ਵਿਚ ਆਖਿਆ, "ਊਧਮ ਸਿੰਘ ਕਾਤਲ ਨਹੀਂ।" ਇਸ ਨੇ ਉਹ ਮਾਹਰਕੇ ਦਾ ਕਾਰਨਾਮਾ ਕੀਤਾ ਹੈ, ਜੋ ਕਿ ਇਕ ਮਹਿਬੂਬ ਵਤਨ ਨੂੰ ਕਰਨਾ ਚਾਹੀਦਾ ਹੈ। ਉਸ ਨੇ ਆਪਣੇ ਦੇਸ਼ ਦਾ ਨਾਂ ਉੱਚਾ ਕੀਤਾ ਹੈ। ਮੁਕੱਦਮਾ ਚੱਲਣ ਉਪਰੰਤ ੪ ਜੂਨ, ੧੯੪੦ ਈ. ਨੂੰ ਫਾਂਸੀ ਦਾ ਹੁਕਮ ਦਿੱਤਾ ਗਿਆ ਤੇ ੩੧ ਜੁਲਾਈ, ੧੯੪੦ ਈ. ਨੂੰ ਫਾਂਸੀ ਦੇ ਫੰਦੇ ਨੂੰ ਖੁਸ਼ੀ ਨਾਲ ਚੁੰਮਿਆ ਤੇ ਲਾਸ਼ ਵੀ ਸਰਕਾਰ ਨੇ ਨਹੀਂ ਦਿੱਤੀ ਤੇ ਆਪ ਹੀ ਅੰਤਿਮ ਸਸਕਾਰ ਕੀਤਾ।

*"ਸ਼ਹੀਦੀ ਕੀ ਜੋ ਮੌਤ ਹੈ, ਵੋ ਕੌਮ ਕੀ ਹਿਆਤ ਹੈ।*

■

# ਬ੍ਰਹਮ ਗਿਆਨੀ ਅਤੇ ਅਖੌਤੀ ਗੁਰੂ-ਡੰਮ੍ਹ

*-ਡਾ. ਜਸਪ੍ਰੀਤ ਕੌਰ ਗੁਰਸ਼ਬਦ**

ਬ੍ਰਹਮ ਗਿਆਨੀ ਤੋਂ ਭਾਵ ਉਸ ਅਵਸਥਾ ਦੇ ਧਾਰਨੀ ਹੋਣਾ ਹੈ ਜੋ ਗੁਰਬਾਣੀ ਅਨੁਸਾਰ ਹਰੇਕ ਸਿੱਖ ਦਾ ਆਤਮਿਕ ਨਿਸ਼ਾਨਾ ਹੈ। ਬ੍ਰਹਮ ਗਿਆਨ ਦੀ ਅਵਸਥਾ ਤਕ ਪਹੁੰਚਣ ਲਈ ਸਾਨੂੰ ਧਰਮ ਦੀਆਂ ਸਿੱਖਿਆਵਾਂ ਉੱਪਰ ਚੱਲਣਾ ਪੈਂਦਾ ਹੈ, ਅਮਲ ਕਰਨਾ ਪੈਂਦਾ ਹੈ। ਆਪਣੀਆਂ ਸਿਆਣਪਾਂ ਛੱਡ ਕੇ, ਬਉਰੇ ਬਣ ਕੇ ਗੁਰੂ ਸਾਹਿਬ ਅੱਗੇ ਝੁਕ ਕੇ ਅਰਦਾਸ ਕਰਨੀ ਪੈਂਦੀ ਹੈ ਅਤੇ ਜੇਕਰ ਗੁਰੂ ਕਿਰਪਾ ਕਰ ਦੇਵੇ ਤਾਂ ਸਿੱਖ ਉਸ ਅਸੀਮ ਵਿਸਮਾਦੀ ਮੰਡਲ ਦਾ ਵਸਨੀਕ ਬਣ ਜਾਂਦਾ ਹੈ। ਇਹ ਅਵਸਥਾ ਸਹਿਜ ਦੀ ਅਵਸਥਾ ਹੈ, ਜਿੱਥੇ ਪੁੱਜ ਕੇ ਮਨੁੱਖ ਅੰਦਰ ਦੁੱਖ ਅਤੇ ਸੁੱਖ ਦਾ ਅਹਿਸਾਸ ਨਹੀਂ ਰਹਿੰਦਾ, ਮਨ ਦੀਆਂ ਸਾਰੀਆਂ ਲਾਲਸਾਵਾਂ ਖ਼ਤਮ ਹੋ ਜਾਂਦੀਆਂ ਹਨ ਅਤੇ ਇੱਕ ਵੱਖਰਾ ਸਦੀਵੀ ਅਨੰਦ ਬਣ ਜਾਂਦਾ ਹੈ। ਅਕਾਲ ਪੁਰਖ ਦੀਆਂ ਵਿਸਮਾਦੀ ਕਰਾਮਾਤਾਂ ਮਨੁੱਖੀ ਦਿਮਾਗ ਦੀ ਸਮਝ ਤੋਂ ਕਿਤੇ ਪਰ੍ਹੇ ਹਨ। ਇਸ ਸ੍ਰਿਸ਼ਟੀ ਦੀ ਰਚਨਾ, ਧਰਤੀ ਦੀ ਰਚਨਾ ਅਤੇ ਫਿਰ ਧਰਤੀ ਉੱਪਰ ਲੱਖਾਂ ਜੀਵ-ਜੰਤੂਆਂ ਸਮੇਤ ਮਨੁੱਖਾਂ ਦੀ ਰਚਨਾ, ਹਰੇਕ ਜਗਿਆਸੂ ਦੇ ਮਨ ਅੰਦਰ ਅਸਚਰਜਤਾ ਪੈਦਾ ਕਰਦੀ ਹੈ। ਬ੍ਰਹਿਮੰਡ ਦੇ ਪਸਾਰੇ ਬਾਰੇ ਪੂਰਨ ਗਿਆਨ ਮਨੁੱਖੀ ਸਮਝ ਵਿਚ ਨਹੀਂ ਆ ਸਕਦਾ ਕਿਉਂਕਿ ਗੁਰਬਾਣੀ ਅਨੁਸਾਰ ਪਰਮਾਤਮਾ ਦੀ ਸਾਜੀ ਕੁਦਰਤ ਦਾ ਅੰਤ ਨਹੀਂ ਪਾਇਆ ਜਾ ਸਕਦਾ :

*ਅੰਤੁ ਨ ਸਿਫਤੀ ਕਹਣਿ ਨ ਅੰਤੁ॥ ਅੰਤੁ ਨ ਕਰਣੈ ਦੇਣਿ ਨ ਅੰਤੁ॥*
*ਅੰਤੁ ਨ ਵੇਖਣਿ ਸੁਣਣਿ ਨ ਅੰਤੁ॥ ਅੰਤੁ ਨ ਜਾਪੈ ਕਿਆ ਮਨਿ ਮੰਤੁ॥*
*ਅੰਤੁ ਨ ਜਾਪੈ ਕੀਤਾ ਆਕਾਰੁ॥ ਅੰਤੁ ਨ ਜਾਪੈ ਪਾਰਾਵਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਉਸ ਦੇ ਸਾਜੇ ਇਸ ਬ੍ਰਹਿਮੰਡ ਅੰਦਰ ਇਨਸਾਨ ਦੀ ਹਸਤੀ ਤੁਛ ਹੈ। ਪਰਮਾਤਮਾ ਦੇ ਰਹੱਸਮਈ ਖੇਡਾਂ ਨੂੰ ਪ੍ਰਭੂ-ਭਗਤੀ ਨਾਲ ਮਹਿਸੂਸ ਕੀਤਾ ਜਾ ਸਕਦਾ ਹੈ, ਉਸ ਦਾ ਅਨੰਦ ਮਾਣਿਆ ਜਾ ਸਕਦਾ ਹੈ, ਪਰੰਤੂ ਲਫਜ਼ਾਂ ਵਿਚ ਬਿਆਨ ਨਹੀਂ ਕੀਤਾ ਜਾ ਸਕਦਾ। ਸਾਰਾ ਬ੍ਰਹਿਮੰਡ ਉਸ ਇੱਕ ਤੋਂ ਪੈਦਾ ਹੋਇਆ ਹੈ। ਉਹ ਇੱਕ ਹੀ ਸਾਰੀ ਸ੍ਰਿਸ਼ਟੀ ਦਾ ਪਾਲਣ-ਪੋਸ਼ਣ ਕਰ ਰਿਹਾ ਹੈ ਅਤੇ ਉਹ ਇੱਕ ਹੀ ਸਮੁੱਚੇ ਪਸਾਰੇ ਦਾ ਨਾਸ਼ ਕਰਨ ਵਾਲਾ ਹੈ। ਪਰਮਾਤਮਾ ਉਹ ਹੈ ਜਿਸ ਨੇ ਸਾਰੀ ਕਾਇਨਾਤ ਦੀ ਸਿਰਜਣਾ ਕੀਤੀ ਅਤੇ ਆਪ ਉਸ ਅੰਦਰ ਸਮਾਇਆ ਹੋਇਆ ਹੈ। ਮਨੁੱਖ ਦੇ ਅੰਦਰ ਵਾਹਿਗੁਰੂ ਦੀ ਅੰਸ਼-ਜੋਤ ਮੌਜੂਦ ਹੈ, ਜਿਸਨੂੰ ਭਗਤੀ ਨਾਲ ਰੋਸ਼ਨ ਕਰ ਕੇ ਬ੍ਰਹਮ ਗਿਆਨ ਦੀ ਅਵਸਥਾ ਦਾ ਮਾਲਕ ਬਣਿਆ ਜਾ ਸਕਦਾ ਹੈ। ਮਨੁੱਖ ਜਦੋਂ ਗੁਰਬਾਣੀ ਦੇ ਅਭਿਆਸ ਨਾਲ ਆਪਣਾ ਜੀਵਨ ਅਧਿਆਤਮਕ ਪੱਧਰ ਉੱਪਰ ਜਿਊਣਾ

*ਅਸਿਸਟੈਂਟ ਪ੍ਰੋਫੈਸਰ (ਹਿੰਦੀ ਵਿਭਾਗ), ਸੀ.ਟੀ. ਯੂਨੀਵਰਸਿਟੀ, ਫਿਰੋਜ਼ਪੁਰ ਰੋਡ, ਲੁਧਿਆਣਾ- ੧੪੨੦੨੪; ਈ-ਮੇਲ jaspreetbuttar67@gmail.com

ਸ਼ੁਰੂ ਕਰਦਾ ਹੈ ਤਾਂ ਗੁਰੂ ਕਿਰਪਾ ਸਦਕਾ ਉਸ ਨੂੰ ਪਰਮਾਤਮਾ ਦੇ ਰਹੱਸਾਂ ਦਾ ਗਿਆਨ ਪ੍ਰਾਪਤ ਹੋਣ ਲੱਗਦਾ ਹੈ। ਉਸ ਦੇ ਮਨ ਦੀ ਭਟਕਣਾਂ ਮੁੱਕ ਜਾਂਦੀ ਹੈ ਅਤੇ ਉਸ ਦੇ ਹਿਰਦੇ ਅੰਦਰ ਸੱਚੇ ਗਿਆਨ ਦਾ ਵਾਸਾ ਹੋ ਜਾਂਦਾ ਹੈ। ਅਧਿਆਤਮਕ ਜੀਵਨ ਵਾਲਾ ਮਨੁੱਖ ਅਜਿਹੇ ਵਿਸਮਾਦੀ ਗਿਆਨ ਦਾ ਮਾਲਕ ਬਣ ਜਾਂਦਾ ਹੈ ਜਿਸ ਤਕ ਪੁੱਜਣ ਲਈ ਅਜੋਕਾ ਵਿਗਿਆਨ ਤਰਲੋ-ਮੱਛੀ ਹੋ ਰਿਹਾ ਹੈ। ਕਹਿ ਸਕਦੇ ਹਾਂ ਕਿ ਵਿਗਿਆਨ ਦਾ ਦਾਇਰਾ ਜਿੱਥੇ ਜਾ ਕੇ ਰੁਕਦਾ ਹੈ ਉੱਥੋਂ ਅਧਿਆਤਮਕਤਾ ਦਾ ਦਾਇਰਾ ਸ਼ੁਰੂ ਹੁੰਦਾ ਹੈ। ਅਧਿਆਤਮਕ ਜੀਵਨ ਜਿਉ ਕੇ ਹੀ ਬ੍ਰਹਮ ਗਿਆਨ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। ਬ੍ਰਹਮ ਗਿਆਨ ਦੀ ਅਵਸਥਾ ਨੂੰ ਕਿਸੇ ਲਿਖਤ ਵਿਚ ਸਮੇਟਣ ਦੀ ਕੋਸ਼ਿਸ਼ ਕਰਨਾ ਮੂਰਖਤਾ ਹੈ।

ਹੁਣ ਮੁੜਦੇ ਹਾਂ ਆਪਣੇ ਵਿਸ਼ੇ ਵੱਲ ਨੂੰ। ਉਕਤ ਅਧਿਆਤਮਿਕ ਜਾਣਕਾਰੀ ਪੜ੍ਹ ਕੇ ਸ਼ਾਇਦ ਪਾਠਕ ਇਹ ਸੋਚਣ ਲੱਗ ਜਾਣ ਕਿ ਲੇਖਿਕਾ ਕੋਈ ਵਿਦਵਾਨ ਵਿਅਕਤੀ ਹੈ ਜੋ ਇੰਨੇ ਗਿਆਨ ਦੀਆਂ ਗੱਲਾਂ ਕਰਦੀ ਹੈ। ਬਸ ਕੁਝ ਇਸੇ ਤਰ੍ਹਾਂ ਸ਼ੁਰੂ ਹੁੰਦਾ ਹੈ ਗੁਰੂ-ਡੰਮ੍ਹ ਦਾ ਕਾਰੋਬਾਰ। ਭਾਵ ਚਲਾਕ ਲੋਕ ਵੱਖ-ਵੱਖ ਧਾਰਮਿਕ ਗ੍ਰੰਥਾਂ ਅਤੇ ਪੁਸਤਕਾਂ ਵਿੱਚੋਂ ਪਰਮਾਤਮਾ ਦੇ ਗੁੱਝੇ ਭੇਦਾਂ ਬਾਰੇ ਕੁਝ ਜਾਣਕਾਰੀ ਲੈ ਕੇ ਭੋਲੇ-ਭਾਲੇ ਲੋਕਾਂ ਸਾਹਮਣੇ ਉਸ ਜਾਣਕਾਰੀ ਨੂੰ ਆਪਣੇ ਖੁਦ ਦੇ ਵਿਚਾਰ ਬਣਾ ਕੇ ਪੇਸ਼ ਕਰਦੇ ਹਨ, ਜਿਸ ਨਾਲ ਆਮ ਲੋਕ ਉਨ੍ਹਾਂ ਦੇ ਜਾਲ ਵਿਚ ਭਰਮਾਏ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਗਿਆਨ ਦਾ ਅਥਾਹ ਸਾਗਰ ਹੈ, ਜੋ ਪਰਮਾਤਮਾ ਦੇ ਅਗੰਮ ਅਤੇ ਗਹਿਰ-ਗੰਭੀਰ ਰਹੱਸਾਂ ਬਾਰੇ ਸਾਨੂੰ ਜਾਣੂ ਕਰਵਾਉਂਦੀ ਹੈ। ਇਸੇ ਗੁਰਬਾਣੀ ਵਿੱਚੋਂ ਕੁਝ ਗੱਲਾਂ ਨੂੰ ਰੱਟਾ ਮਾਰ ਕੇ ਭੇਖੀ-ਪਾਖੰਡੀ ਲੋਕਾਂ ਵੱਲੋਂ ਆਪਣੇ-ਆਪ ਨੂੰ ਮਹਾਂਗਿਆਨੀ ਸਾਬਤ ਕਰਨ ਦਾ ਯਤਨ ਕੀਤਾ ਜਾਂਦਾ ਹੈ। ਅਸਲ ਵਿਚ ਉਨ੍ਹਾਂ ਦੇ ਅੰਦਰ ਹੁੰਦਾ ਕੁਝ ਨਹੀਂ। ਅੰਦਰੋਂ ਖੋਖਲੇ ਪਰ ਦਿਮਾਗੀ ਤੌਰ 'ਤੇ ਚਲਾਕ ਲੋਕ ਧਾਰਮਿਕ ਗ੍ਰੰਥਾਂ ਦੀ ਜਾਣਕਾਰੀ ਵਰਤ ਕੇ ਗੁਰੂ-ਡੰਮ੍ਹ ਦਾ ਵਪਾਰ ਕਰਦੇ ਹਨ ਅਤੇ ਭੋਲੇ-ਭਾਲੇ ਲੋਕ ਉਨ੍ਹਾਂ ਨੂੰ ਭਗਵਾਨ ਦਾ ਦਰਜਾ ਦੇ ਕੇ ਆਤਮਿਕ ਤੇ ਆਰਥਿਕ ਲੁੱਟ ਦਾ ਸ਼ਿਕਾਰ ਹੋ ਜਾਂਦੇ ਹਨ। ਪਿਛਲੇ ਕਈ ਦਹਾਕਿਆਂ ਤੋਂ ਪੰਜਾਬ ਤੇ ਭਾਰਤ ਅੰਦਰ ਗੁਰੂ-ਡੰਮ੍ਹ ਦਾ ਚੰਗਾ ਕਾਰੋਬਾਰ ਚੱਲ ਰਿਹਾ ਹੈ। ਕਈ ਅਖੌਤੀ ਬਾਬਿਆਂ ਜਾਂ ਸੰਤਾਂ ਨੂੰ ਬਲਾਤਕਾਰ, ਸਰੀਰਕ ਸ਼ੋਸ਼ਣ, ਨਸ਼ਿਆਂ, ਠੱਗੀਆਂ ਆਦਿ ਦੇ ਮਾਮਲਿਆਂ ਵਿਚ ਜੇਲ੍ਹ ਵੀ ਜਾਣਾ ਪਿਆ। ਫਿਰ ਵੀ ਲੋਕਾਂ ਅੰਦਰ ਅਜਿਹੇ ਢੋਂਗੀ ਬਾਬਿਆਂ/ਗੁਰੂ-ਡੰਮ੍ਹਾਂ ਪ੍ਰਤੀ ਜਾਗਰੂਕਤਾ ਦੀ ਘਾਟ ਨਜ਼ਰ ਆ ਰਹੀ ਹੈ ਕਿਉਂਕਿ ਅੰਧ-ਵਿਸ਼ਵਾਸ ਵਿਚ ਗ੍ਰਸਤ ਹੋਏ ਲੋਕਾਂ ਨੂੰ ਸਮਝਾਉਣਾ ਕਾਫੀ ਔਖਾ ਹੈ।

ਅੱਜ ਲੋੜ ਹੈ ਸਾਨੂੰ ਇਨ੍ਹਾਂ ਧੋਖੇਬਾਜ਼ਾਂ ਤੋਂ ਆਪ ਸੁਚੇਤ ਹੋਣ ਦੀ ਅਤੇ ਹੋਰਨਾਂ ਨੂੰ ਸੁਚੇਤ ਕਰਨ ਦੀ। ਸਾਨੂੰ ਸਮਝਣਾ ਚਾਹੀਦਾ ਹੈ ਕਿ ਇਨ੍ਹਾਂ ਢੋਂਗੀਆਂ ਦਾ ਆਪਣਾ ਕਿਰਦਾਰ ਕੀ ਹੈ। ਇਹ ਪਾਖੰਡੀ ਲੋਕ ਨਾਂ ਤਾਂ ਆਪ ਕਿਸੇ ਇੱਕ ਧਰਮ ਦੇ ਧਾਰਨੀ ਹੁੰਦੇ ਹਨ ਅਤੇ ਨਾ ਹੀ ਕਿਸੇ ਹੋਰ ਨੂੰ ਹੋਣ ਦਿੰਦੇ ਹਨ, ਬਲਕਿ ਲੋਕਾਂ ਨੂੰ ਧਰਮ ਦੇ ਰਾਹ ਤੋਂ ਭਟਕਾ ਕੇ ਕੁਰਾਹੇ ਪਾ ਦਿੰਦੇ ਹਨ।

ਸਿੱਖਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਧੇ ਰੂਪ ਵਿਚ ਸ਼ਬਦ-ਗੁਰੂ ਸਾਹਿਬ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾਇਆ ਹੈ। ਦਸਮ ਪਿਤਾ ਨੇ ਜਦੋਂ ਸ਼ਬਦ-ਗੁਰੂ ਨੂੰ ਗੁਰਿਆਈ ਦਿੱਤੀ ਸੀ ਤਾਂ 'ਸਿੱਖ' ਅਤੇ 'ਗੁਰੂ' ਦੇ ਵਿਚਕਾਰ ਕਿਸੇ ਤੀਜੇ ਵਿਅਕਤੀ ਦੀ ਹੋਂਦ ਨੂੰ ਸਦਾ ਲਈ ਖਤਮ ਕਰ ਦਿੱਤਾ ਸੀ। ਸਿੱਖਾਂ ਦਾ ਕੇਵਲ ਇੱਕ ਸਦੀਵਕਾਲੀ ਗੁਰੂ 'ਸ੍ਰੀ ਗੁਰੂ ਗ੍ਰੰਥ ਸਾਹਿਬ' ਹੈ। ਹੋਰ ਦੂਜਾ ਕੋਈ ਗੁਰੂ ਹੈ ਹੀ ਨਹੀਂ, ਨਾਂ ਹੀ ਕੋਈ ਹੋਰ ਵਿਧਾਨ ਹੈ ਜੋ ਧਰਮ ਨੂੰ ਪਰਿਭਾਸ਼ਤ ਕਰਦਾ ਹੋਵੇ। ਅੱਜਕੱਲ੍ਹ ਭਟਕੇ ਹੋਏ ਸਿੱਖ ਸਿੱਧੇ ਸ਼ਬਦ-ਗੁਰੂ ਨਾਲ ਜੁੜਨ ਦੀ ਬਜਾਇ ਗੁਰੂ-ਡੰਮ੍ਹਾਂ ਦੇ ਪਿੱਛੇ ਲੱਗੇ ਫਿਰਦੇ ਹਨ, ਇਸੇ ਕਰਕੇ ਉਨ੍ਹਾਂ ਦੀ ਆਤਮਿਕ ਭਟਕਣਾਂ ਦੂਰ ਨਹੀਂ ਹੁੰਦੀ। ਗੁਰਬਾਣੀ ਅੰਦਰ ਦਰਜ ਹੈ ਕਿ ਪ੍ਰਭੂ-ਭਗਤੀ ਕਰਨ ਨਾਲ ਮਨੁੱਖ ਦੈਵੀ ਸ਼ਕਤੀਆਂ ਅਤੇ ਬ੍ਰਹਮ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ ਅਤੇ ਉਸਨੂੰ ਸਦੀਵੀ ਅਨੰਦ ਜਾਂ ਮੁਕਤੀ ਦੀ ਪ੍ਰਾਪਤੀ ਵੀ ਹੋ ਜਾਂਦੀ ਹੈ। ਪਰੰਤੂ ਸ਼ਰਤ ਇਹ ਹੈ ਕਿ ਆਪਣਾ ਇਸ਼ਟ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣਾ ਹੈ :

*-ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥*
*ਸੁਣਿਐ ਦੀਪ ਲੋਅ ਪਾਤਾਲ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

*-ਸੁਣਿਐ ਸਰਾ ਗੁਣਾ ਕੇ ਗਾਹ॥*
*ਸੁਣਿਐ ਸੇਖ ਪੀਰ ਪਾਤਿਸਾਹ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩)*

*- ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯)*

*- ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੦)*

ਇਹ ਠੀਕ ਹੈ ਕਿ ਗੁਰਬਾਣੀ ਅੰਦਰ ਭਗਤ ਲੋਕਾਂ ਦੀ ਗੱਲ ਕੀਤੀ ਗਈ ਹੈ। ਨਾਲ ਹੀ ਹਰੇਕ ਸਿੱਖ ਨੂੰ ਅਕਾਲ ਪੁਰਖ ਦਾ ਭਗਤ ਬਣਨ ਦਾ ਉਪਦੇਸ਼ ਦਰਜ ਹੈ। ਭਗਤ ਦੀ ਪਛਾਣ ਬਾਰੇ ਗੁਰਬਾਣੀ ਅੰਦਰ ਵਿਸਥਾਰ ਸਹਿਤ ਉਪਦੇਸ਼ ਦਰਜ ਹਨ ਪਰੰਤੂ ਇਹ ਗੱਲ ਵੀ ਕਹਿਣੀ ਉੱਚਿਤ ਹੈ ਕਿ ਅਸਲ ਭਗਤ ਦੀ ਪਛਾਣ ਵੀ ਉਹੀ ਕਰ ਸਕਦਾ ਹੈ ਜੋ ਖੁਦ ਭਗਤੀ ਦਾ ਰਸ ਚਖਦਾ ਹੋਵੇ। ਗੁਰਬਾਣੀ ਦੀ ਸਮਝ ਨਾ-ਰੱਖਣ ਵਾਲੇ ਵਿਅਕਤੀ ਲਈ ਭਗਤ ਦੀ ਪਛਾਣ ਕਰਨਾ ਸੌਖਾ ਨਹੀਂ। ਸੰਖੇਪ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਭਗਤ ਜਾਂ ਬ੍ਰਹਮ ਗਿਆਨੀ ਦੀ ਮੂਲ ਪਛਾਣ ਇਹ ਹੁੰਦੀ ਹੈ ਕਿ ਉਸ ਦੇ ਕੋਲ਼ ਬੈਠਿਆਂ ਸਾਡੇ ਮਨ ਵਿਚਲੇ ਵਿਸ਼ੇ-ਵਿਕਾਰ ਆਪਣਾ ਅਸਰ ਗੁਆ ਦਿੰਦੇ ਹਨ, ਮਨ ਵਿੱਚੋਂ ਹੰਕਾਰ ਮਿਟ ਕੇ ਨਿਰਮਲ ਭਾਵਨਾ ਪੈਦਾ ਹੋ ਜਾਂਦੀ ਹੈ ਅਤੇ ਹਰ ਪਾਸੇ ਕੁਦਰਤ ਦਾ ਪਸਾਰਾ ਮਹਿਸੂਸ ਹੋਣ ਲੱਗਦਾ ਹੈ।

ਜੇਕਰ ਅਸੀਂ ਸਿੱਧੇ ਸ਼ਬਦ-ਗੁਰੂ ਨਾਲ ਜੁੜਨ ਦੀ ਬਜਾਏ ਕਿਸੇ ਮਨੁੱਖ ਦਾ ਆਸਰਾ ਭਾਲਦੇ ਹਾਂ ਤਾਂ ਅਸੀਂ ਦਸਮ ਪਿਤਾ ਦੇ ਹੁਕਮ ਦੀ ਅਵੱਗਿਆ ਕਰਦੇ ਹਾਂ। ਸ਼ਬਦ-ਗੁਰੂ ਨਾਲ ਜੁੜ ਕੇ ਹੀ ਸਿੱਖ ਨੂੰ ਆਤਮਿਕ ਤ੍ਰਿਪਤੀ ਪ੍ਰਾਪਤ ਹੋ ਸਕਦੀ ਹੈ। ਇਸ ਲਈ ਅੱਜ ਲੋੜ ਹੈ ਗੁਰੂ ਸਾਹਿਬ ਦੇ ਬਚਨਾਂ ਉਪਰ ਇੰਨ-ਬਿੰਨ ਅਮਲ ਕਰਨ ਦੀ ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਦੇ ਕੇ ਸਿੱਖਾਂ ਨੂੰ ਸਿੱਧੇ ਰੂਪ ਵਿਚ ਸ਼ਬਦ-ਗੁਰੂ ਨਾਲ ਜੋੜਿਆ ਹੈ। ■

# ਸਾਹਿਬ-ਏ-ਕਮਾਲ ਦਾ ਧਿਆਨ

*-ਡਾ. ਜਸਵੰਤ ਸਿੰਘ ਨੇਕੀ*

ਸੰਤ ਇਕਬਾਲ ਸਿੰਘ ਜੀ ਬੜੇ ਮਸਤ ਮਲੰਗ ਕਿਸਮ ਦੇ ਸੰਤ ਸਨ। ਨੇਤਰ ਉਨ੍ਹਾਂ ਦੇ ਹਰ ਵੇਲੇ ਨਾਮ ਦੀ ਖੁਮਾਰੀ ਨਾਲ ਮਖ਼ਮੂਰ ਰਹਿੰਦੇ ਸਨ। ਇਕ ਦਿਨ ਮੈਂ ਉਨ੍ਹਾਂ ਨੂੰ ਪੁੱਛਿਆ, "ਤੁਸੀਂ ਕਿਹੜੇ ਨਾਮ ਦਾ ਜਾਪ ਕਰਦੇ ਹੋ? ਮੁਸਕ੍ਰਾ ਕੇ ਕਹਿਣ ਲੱਗੇ, "ਅਸੀਂ ਉਸ ਨਾਮ ਦਾ ਜਾਪ ਕਰਦੇ ਹਾਂ ਜੋ ਸਾਨੂੰ ਦਸਮ ਪਾਤਸ਼ਾਹ ਤੋਂ ਪ੍ਰਾਪਤ ਹੋਇਆ ਹੈ। ਮੈਂ ਹੈਰਾਨ ਹੋਇਆ, ਦਸਵੇਂ ਪਾਤਸ਼ਾਹ ਤੋਂ ਨਾਮ ਕਿਵੇਂ ਪ੍ਰਾਪਤ ਹੋਇਆ। ਮੈਂ ਪੁੱਛਿਆ, "ਸੁਪਨੇ ਵਿਚ?" ਹੱਸ ਪਏ ਤੇ ਕਹਿਣ ਲੱਗੇ, "ਸੁਪਨੇ ਵਿਚ ਨਹੀਂ, ਸੀਨਾ-ਬ-ਸੀਨਾ ਚੱਲਦਿਆਂ! ਦਸਮ ਪਾਤਸ਼ਾਹ ਕੋਲੋਂ ਨਾਮ ਦੀ ਦਾਤ ਬਾਬਾ ਕਲਾਧਾਰੀ ਸਾਹਿਬ ਨੇ ਪ੍ਰਾਪਤ ਕੀਤੀ ਤੇ ਫਿਰ ਅਧਿਕਾਰੀ ਜਗਿਆਸੂਆਂ ਨੂੰ ਤੋਰੀ। ਅੱਗੋਂ ਉਨ੍ਹਾਂ ਦੇ ਪ੍ਰੇਮੀਆਂ ਵਿੱਚੋਂ ਜੋ ਸਰਬੋਤਮ ਸਨ ਉਨ੍ਹਾਂ ਅਗਲੀ ਪੀੜ੍ਹੀ ਨੂੰ ਤੋਰੀ। ਸਾਡੇ ਭਾਗੀਂ ਪੰਜ ਪੀੜ੍ਹੀਆਂ ਤੋਂ ਮਗਰੋਂ ਆਈ ਹੈ। ਅਸੀਂ ਦਸਵੇਂ ਪਾਤਸ਼ਾਹ ਦੇ ਧਿਆਨ ਵਿਚ ਲੀਨ ਹੋ ਕੇ ਉਨ੍ਹਾਂ ਦੇ ਬਖ਼ਸ਼ੇ ਉਸੇ ਨਾਮ ਦਾ ਜਾਪ ਕਰਦੇ ਰਹਿੰਦੇ ਹਾਂ।"

ਮੇਰੇ ਮਨ ਦਾ ਸੰਸਾ ਬੋਲ ਪਿਆ, "ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਤਾਂ ਕਈ ਵੱਖ-ਵੱਖ ਤਸਵੀਰਾਂ ਬਣ ਗਈਆਂ ਹਨ; ਤੁਸੀਂ ਕਿਹੜੀ ਨੂੰ ਧਿਆਨ ਵਿਚ ਧਰਦੇ ਹੋ?" ਉਹ ਹੱਸ ਪਏ ਤੇ ਕਹਿਣ ਲੱਗੇ, "ਧਿਆਨ ਤਸਵੀਰ ਦਾ ਨਹੀਂ ਮੈਂ ਸੱਚੇ ਪਾਤਸ਼ਾਹ ਦਾ ਲਗਾਉਂਦਾ ਹਾਂ।" ਮੈਂ ਹੋਰ ਵੀ ਹੈਰਾਨ ਹੋਇਆ, "ਮੈਂ ਖ਼ਿਮਾ ਚਾਹੁੰਦਾ ਹਾਂ, ਪਰ, ਤਸਵੀਰ ਤੋਂ ਬਿਨਾਂ ਕਾਸ ਦਾ ਧਿਆਨ ਕਰਦੇ ਹੋ?" ਐਤਕੀਂ ਮੇਰੇ ਸਵਾਲ ਪੁਰ ਹੱਸੇ ਨਹੀਂ, ਸਗੋਂ ਗੰਭੀਰ ਹੋ ਕੇ ਕਹਿਣ ਲੱਗੇ, "ਮੈ ਉਸ ਗੁਰੂ ਗੋਬਿੰਦ ਸਿੰਘ ਦਾ ਧਿਆਨ ਧਰਦਾ ਹਾਂ ਜਿਸ ਨੇ ਚਮਕੌਰ ਦੇ ਜੁੱਧ ਵਿਚ ਆਪਣੇ ਹੱਥੀਂ ਆਪਣੇ ਬੇਟੇ ਸ਼ਹੀਦ ਕਰਵਾਏ। ਉਹ ਕੋਈ ਤਸਵੀਰ ਨਹੀਂ, ਕੋਈ ਸਰੀਰ ਵੀ ਨਹੀਂ, ਉਹ ਗੁਰੂ ਤਾਂ ਸਰਬੋਤਮ ਆਤਮਾ ਹੈ। ਮੈਂ 'ਸਰਬੋਤਮ ਆਤਮਾ ਸੀ' ਨਹੀਂ ਕਿਹਾ, 'ਸਰਬੋਤਮ ਆਤਮਾ ਹੈ'। ਗੁਰੂ ਸਰੀਰ ਨਹੀਂ ਆਤਮਾ ਹੁੰਦਾ ਹੈ। ਸਰੀਰ ਨਿੱਬੜ ਜਾਂਦਾ ਹੈ ਪਰ *'ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥'*

ਉਹੀ ਆਤਮਾ ਮੈਨੂੰ ਮਾਛੀਵਾੜੇ ਜੰਗਲ ਵਿਚ ਸਾਥੀਆਂ ਤੋਂ ਬਿਨਾਂ ਤੁਰੀ ਜਾਂਦੀ ਦਿਸਦੀ ਹੈ। ਕੱਪੜੇ ਪਾਟ ਗਏ ਹਨ, ਸਰੀਰ ਲੰਗਾਰਿਆ ਗਿਆ ਹੈ, ਜੁੱਤੀ ਟੁੱਟ ਗਈ ਹੈ, ਪੈਰ ਵਿਲੂੰਧਰੇ ਗਏ ਹਨ, ਢੀਮ ਦਾ ਸਿਰਹਾਣਾ ਕਰ ਕੇ ਰੜੇ ਹੀ ਲੇਟ ਗਏ ਹਨ ਪਰ ਆਤਮਾ ਕਹਿ ਰਹੀ ਹੈ, 'ਯਾਰੜੇ ਦਾ ਸਾਨੂੰ ਸੱਥਰ ਚੰਗਾ'। ਫਿਰ ਜਦ ਛੋਟੇ ਸਾਹਿਬਜ਼ਾਦਿਆਂ ਦੀ ਤੇ ਮਾਤਾ ਗੁਜਰੀ ਜੀ ਦੀ ਸ਼ਹਾਦਤ ਦੀ ਖ਼ਬਰ ਸੁਣਦੇ ਹਨ ਤਾਂ

ਅਕਾਲ ਪੁਰਖ ਦਾ ਸ਼ੁਕਰਾਨਾ ਕਰਦੇ ਹਨ। ਜਿਹੜੀ ਆਤਮਾ ਆਪਣੇ ਪਿਤਾ ਨੂੰ ਆਪ ਸ਼ਹਾਦਤ ਲਈ ਤੋਰਦੀ ਹੈ, ਚਾਰੇ ਲਾਲ ਤੇ ਆਪਣੀ ਪੂਜਨੀਯ ਮਾਤਾ ਦੀ ਸ਼ਹਾਦਤ ਨੂੰ ਵੀ ਮਾਲਕ ਦੀ ਮਿਹਰ ਮੰਨਦਾ ਹੈ, ਅਸੀਂ ਉਸ ਪਰਮ ਆਤਮਾ ਦੇ ਪਰਮ ਉਪਕਾਰ ਦਾ ਧਿਆਨ ਧਰਦੇ ਹਾਂ। ਉਸ ਸਾਹਿਬ-ਏ-ਕਮਾਲ ਦੇ ਕਮਾਲ ਦਾ ਧਿਆਨ ਧਰਦੇ ਹਾਂ, ਕਿਸੇ ਤਸਵੀਰ ਦਾ ਨਹੀਂ। ਤਸਵੀਰ ਦਾ ਧਿਆਨ ਤਾਂ ਬੁੱਤ-ਪੂਜਾ ਦੇ ਤੁੱਲ ਹੈ। ਜਦ ਦਸਮ ਪਾਤਸ਼ਾਹ ਦੇ ਸਰਬੰਸ ਦਾਨ ਦਾ ਧਿਆਨ ਕਰਦੇ ਹਾਂ ਤਾਂ ਨੇਤਰ ਆ'ਮੁਹਾਰੇ ਸੱਜਲ ਹੋ ਜਾਂਦੇ ਹਨ। ਆਤਮ ਆ'ਮੁਹਾਰੇ ਦ੍ਰਵ ਜਾਂਦੀ ਹੈ; ਫਿਰ ਜਦ ਉਨ੍ਹਾਂ ਦੇ ਬਖ਼ਸ਼ੇ ਹੋਏ ਨਾਮ ਦਾ ਜਾਪ ਕਰਦੇ ਹਾਂ ਤਾਂ ਦਾਤਾ ਆਪ ਸਾਡੀ ਆਤਮਾ ਨੂੰ ਆਪਣੇ ਅਲਿੰਗਨ ਵਿਚ ਲੈ ਲੈਂਦਾ ਹੈ। ਇਸ ਮਿਲਣੀ ਨੂੰ ਤਿਆਗਣ ਦਾ ਚਿੱਤ ਨਹੀਂ ਕਰਦਾ, ਪਰ ਹੁਕਮ ਹੁੰਦਾ ਹੈ, "ਜਾਓ ਆਪਣੇ ਸੰਸਰਕ ਫ਼ਰਜ਼ ਵੀ ਨਿਭਾਓ।"

ਮੈਂ ਪੁੱਛ ਬੈਠਾ, "ਵਸਲ ਮਗਰੋਂ ਇਹ ਫ਼ਰਾਕ ਕੈਸਾ ਲਗਦਾ ਹੈ?" ਕਹਿਣ ਲੱਗੇ, "ਫ਼ਰਾਕ ਤਾਂ ਵਾਪਰਦਾ ਹੀ ਨਹੀਂ। ਕੇਵਲ ਸਰੀਰ ਨੂੰ ਸੰਸਾਰਕ ਕੰਮ ਕਰਨ ਦਾ ਆਦੇਸ਼ ਹੁੰਦਾ ਹੈ। ਆਤਮਾ ਹਰ ਵੇਲੇ ਉਨ੍ਹਾਂ ਦੇ ਆਤਮਕ ਅਲਿੰਗਨ ਵਿਚ ਹੀ ਰਹਿੰਦੀ ਏ।"

ਮੈਂ ਸੰਤਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਉਨ੍ਹਾਂ ਮੇਰੀ ਪਿੱਠ 'ਤੇ ਹੱਥ ਫੇਰਿਆ ਤਾਂ ਮੇਰੀ ਆਤਮਾ ਝਰਨਾ ਗਈ। (੧੯੭੫)

## ਕਲਗੀਆਂ ਵਾਲੇ, ਬਾਜਾਂ ਵਾਲੇ (?)

ਅਰਦਾਸ ਸਿੱਖ ਧਰਮ ਦਾ ਅਨਿੱਖੜ ਅੰਗ ਹੈ। ਜਿਸ ਗੁਰਮੁਖ ਪਿਆਰੇ ਨੂੰ ਮੈਂ ਹਰ ਰੋਜ਼ ਅਰਦਾਸ ਕਰਦਿਆਂ ਸੁਣਦਾ ਸਾਂ, ਉਹ "ਪ੍ਰਿਥਮ ਭਗਉਤੀ ਸਿਮਰ ਕੈ" ਵਾਲੀ ਵਾਰ ਸਿਰੀ ਭਗਉਤੀ ਜੀ ਦੀ ਪਹਿਲੀ ਪਉੜੀ ਵਿਚ ਨੌਂ ਗੁਰੂ ਸਾਹਿਬਾਂ ਨੂੰ ਸਿਮਰਨ-ਧਿਆਉਣ ਤੋਂ ਮਗਰੋਂ ਦਸਵੀਂ ਪਾਤਸ਼ਾਹੀ ਗੁਰੂ ਗੋਬਿੰਦ ਸਿੰਘ ਜੀ ਨੂੰ ਧਿਆਉਂਦਿਆਂ ਉਨ੍ਹਾਂ ਦੇ ਨਾਮ ਨਾਲ 'ਕਲਗੀਆਂ ਵਾਲੇ', 'ਬਾਜਾਂ ਵਾਲੇ', 'ਨੀਲੇ ਘੋੜੇ ਵਾਲੇ' ਵਿਸ਼ੇਸ਼ਣ ਲਗਾਉਂਦੇ ਹੁੰਦੇ ਸਨ। ਮੈਨੂੰ ਵੀ ਇਹ ਵਿਸ਼ੇਸ਼ਣ ਕੰਠ ਹੋ ਗਏ।

ਇਕ ਦਿਨ ਰਹਰਾਸਿ ਸਾਹਿਬ ਦੇ ਪਾਠ ਮਗਰੋਂ ਪਿਤਾ ਜੀ ਨੇ ਮੈਨੂੰ ਅਰਦਾਸ ਕਰਨ ਲਈ ਕਿਹਾ। ਮੈਂ ਇਸ ਸੇਵਾ ਨੂੰ ਸੁਭਾਗ ਸਮਝਿਆ ਤੇ ਅਰਦਾਸ ਕਰਨ ਲੱਗ ਪਿਆ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਮੈਂ ਉਹ ਕੰਠ ਹੋਏ ਵਿਸ਼ੇਸ਼ਣ ਵੀ ਲਾ ਦਿੱਤੇ। ਅਰਦਾਸ ਤੋਂ ਉਪਰੰਤ ਮੇਰੇ ਪਿਤਾ ਜੀ ਕਹਿਣ ਲੱਗੇ, "ਬੇਟਾ ਉਹ ਤਿੰਨ ਵਿਸ਼ੇਸ਼ਣ ਜੋ ਤੁਸਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਚੇਤੇ ਕਰਦਿਆਂ ਲਗਾਏ ਸਨ, ਜ਼ਰਾ ਮੁੜ ਕੇ ਦੱਸੋ।" ਮੈਂ ਸੁਣਾ ਦਿੱਤੇ। ਪਿਤਾ ਜੀ ਮੁਸਕ੍ਰਾਏ ਤੇ ਕਹਿਣ ਲੱਗੇ, "ਕਾਕਾ! ਕਲਗੀਆਂ ਵਾਲੇ ਤੇ ਬਾਜਾਂ ਵਾਲੇ ਤਾਂ ਹਜ਼ਾਰਾਂ ਹੋਏ ਹੋਣੇ ਹਨ, ਘੋੜਿਆਂ ਵਾਲੇ ਲੱਖਾਂ ਹੋਏ ਹੋਣੇ ਹਨ। ਇਹ ਵਿਸ਼ੇਸ਼ਣ ਲਗਾ ਕੇ ਅਸੀਂ ਗੁਰੂ ਜੀ ਦੀ ਵਡਿਆਈ ਨਹੀਂ

ਕਰਦੇ ਸਗੋਂ ਉਨ੍ਹਾਂ ਨੂੰ ਹਜ਼ਾਰਾਂ-ਲੱਖਾਂ ਆਮ ਮਨੁੱਖਾਂ ਵਿਚ ਜਾ ਰਲਾਉਂਦੇ ਹਾਂ। ਜਾਂ ਤਾਂ ਕੋਈ ਵਿਸ਼ੇਸ਼ਣ ਨਾ ਲਾਓ, ਜਿਵੇਂ ਬਾਕੀ ਗੁਰੂ ਸਾਹਿਬਾਂ ਨਾਲ ਨਹੀਂ ਲਗਾਏ ਗਏ। ਜੇ ਲਗਾਣੇ ਹੀ ਹੋਣ ਤਾਂ ਐਸੇ ਵਿਸ਼ੇਸ਼ਣ ਲਗਾਓ ਜਿਨ੍ਹਾਂ ਤੋਂ ਗੁਰੂ ਸਾਹਿਬ ਦੀ ਵਡਿਆਈ ਪ੍ਰਤੱਖ ਪ੍ਰਤੀਤ ਹੁੰਦੀ ਹੋਵੇ।"

ਮੈਂ ਪੁੱਛਿਆ, "ਮੈਨੂੰ ਐਸੇ ਵਿਸ਼ੇਸ਼ਣਾਂ ਦੀ ਸੋਝੀ ਕਰਾਓ।" ਕਹਿਣ ਲੱਗੇ, "ਦਸਵੇਂ ਪਾਤਸ਼ਾਹ ਦੀ ਵਿਸ਼ੇਸ਼ ਮਹੱਤਾ ਦਰਸਾਉਣ ਵਾਲੇ ਵਿਸ਼ੇਸ਼ਣ ਇਸ ਪ੍ਰਕਾਰ ਦੇ ਹੋ ਸਕਦੇ ਹਨ : 'ਸਰਬੰਸ ਦਾਨੀ'- ਉਨ੍ਹਾਂ ਜੈਸਾ ਹੋਰ ਕੋਈ ਨਹੀਂ ਹੋਇਆ; 'ਅੰਮ੍ਰਿਤ ਦੇ ਦਾਤੇ'- ਉਨ੍ਹਾਂ ਦੇ ਅੰਮ੍ਰਿਤ ਸੰਸਕਾਰ ਨੇ ਬੰਦਿਆਂ ਨੂੰ ਸੱਚਮੁੱਚ ਮੌਤ ਦੇ ਭੈਅ ਤੋਂ ਮੁਕਤ ਕਰ ਦਿੱਤਾ; 'ਧਰਮ ਰਖਿਅਕ'- ਪਿਤਾ ਜੀ ਨੂੰ ਸ਼ਹਾਦਤ ਲਈ ਤੋਰ ਕੇ ਉਨ੍ਹਾਂ ਧਾਰਮਿਕ ਵਿਸ਼ਵਾਸ ਦੀ ਆਜ਼ਾਦੀ ਦਾ ਅਸੂਲ ਸਥਾਪਿਤ ਕਰ ਦਿੱਤਾ; ਤੇ 'ਨੀਚੋਂ ਊਚ ਕਰਨ ਵਾਲੇ'- ਜਿਨ੍ਹਾਂ ਲੋਕਾਂ ਨੂੰ ਹਿੰਦੂ ਵਰਣਾਸ਼੍ਰਮ ਅਨੁਸਾਰ ਸਭ ਤੋਂ ਹੀਣੇ ਮੰਨਿਆ ਜਾਂਦਾ ਸੀ ਉਨ੍ਹਾਂ ਨੂੰ ਸੂਰਬੀਰ ਬਣਾ ਦਿੱਤਾ। ਐਸੇ ਵਿਸ਼ੇਸ਼ਣ ਹੀ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਨਾਲ ਜੋੜੇ ਹੋਏ ਸੋਭਾ ਦਿੰਦੇ ਹਨ।"

ਓਸ ਦਿਨ ਤੋਂ ਇਹ ਵਿਸ਼ੇਸ਼ਣ ਮੈਂ ਦਸਵੇਂ ਪਾਤਸ਼ਾਹ ਦੇ ਨਾਮ ਨਾਲ ਜੋੜ ਕੇ ਅਰਦਾਸ ਵਿਚ ਉਨ੍ਹਾਂ ਨੂੰ ਚੇਤੇ ਕਰਦਾ ਹਾਂ। (੧੯੪੦)

**ਪੁਸਤਕ 'ਜਿਨ੍ਾ ਦਿਸੰਦੜਿਆ ਦੁਰਮਤਿ ਵੰਞੈ' ਵਿੱਚੋਂ ਧੰਨਵਾਦ ਸਹਿਤ।**

■

## ਹਿਮਾਚਲ ਪ੍ਰਦੇਸ਼ ਵਿਖੇ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਹਿਮਾਚਲ ਪ੍ਰਦੇਸ਼ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੭ ਅਕਤੂਬਰ, ੨੦੨੧ ਨੂੰ ਗੁਰਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਪਿੰਡ ਹੀਰਾਂ ਥੜ੍ਹਾ, ਤਹਿਸੀਲ ਹਰੋਲੀ, ਜ਼ਿਲ੍ਹਾ ਊਨਾ (ਹਿਮਾਚਲ ਪ੍ਰਦੇਸ਼) ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੯ ਨਵੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਜ਼ਫਰਨਾਮਹ
# (ਕਾਵਿ-ਰੂਪ ਵਿਆਖਿਆ)

*-ਸ. ਸਤਿਨਾਮ ਸਿੰਘ ਕੋਮਲ**

**੧. ਕਮਾਲਿ ਕਰਾਮਾਤ ਕਾਯਮ ਕਰੀਮ ॥**
**ਰਜ਼ਾ ਬਖਸ਼ੋ ਰਾਜ਼ਿਕ ਰਹਾਕੋ ਰਹੀਮ ॥**

ਕਾਇਮ ਰਹਿਣ ਵਾਲਾ ਕਰਮ ਕਰਨ ਵਾਲਾ
ਹਰ ਕਿਰਤ ਵਿਚ ਕਰਦਾ ਕਮਾਲ ਦਿੱਸੇਂ।
ਖੁਸ਼ੀਆਂ ਬਖਸ਼ਦਾਂ ਖਲਕ ਨੂੰ ਦੇਵੇਂ ਰੋਜ਼ੀ,
ਦਾਤਾ ਮੁਕਤੀ ਦਾ, ਕਰਦਾ ਪ੍ਰਿਤਪਾਲ ਦਿੱਸੇਂ।

**੨. ਅਮਾਂ ਬਖ਼ਸ਼ ਬਖ਼ਸ਼ਿੰਦਹ ੳ ਦਸਤਗੀਰ ॥**
**ਰਜ਼ਾ ਬਖਸ਼ ਰੋਜ਼ੀ ਦਿਹੋ ਦਿਲ-ਪਜ਼ੀਰ ॥੨॥**

ਗੁਨਾਹ ਬਖਸ਼ਦਾਂ, ਭੁੱਲਾਂ ਮੁਆਫ ਕਰਦੈਂ,
ਦਰ ਢੱਠਿਆਂ ਦੀ ਰਖਦੈਂ ਲਾਜ ਆਪੇ।
ਦਿਲ ਨੂੰ ਮੋਹਣ ਵਾਲਾ, ਬਾਂਹ ਫੜਨ ਵਾਲਾ
ਰਾਜ਼ਿਕ ਸਭ ਦਾ, ਗਰੀਬ ਨਿਵਾਜ਼ ਆਪੇ।

**੩. ਸ਼ਹਿਨਸ਼ਾਹਿ ਖ਼ੂਬੀ ਦਿਹੋ ਰਹਨਮੂੰ ॥**
**ਕਿ ਬੇਗੂੰਨੋ ਬੇ ਚੂੰਨੋ ਚੂੰ ਬੇ ਨਮੂੰ ॥੩॥**

ਨਾ ਅਕਾਰ ਤੇਰਾ, ਰੰਗ ਰੂਪ ਕੋਈ ਨਾ,
ਖਜ਼ਾਨਾਂ ਗੁਣਾਂ ਦਾ, ਰਾਹ ਨੁਮਾਅ ਏਂ ਤੂੰ।
ਨਾ ਹੀ ਜਗ 'ਤੇ ਕੋਈ ਸ਼ਰੀਕ ਤੇਰਾ,
ਸ਼ਹਿਨਸ਼ਾਹਾਂ ਦਾ ਵੀ ਸ਼ਹਿਨਸ਼ਾਹ ਏਂ ਤੂੰ।

**੪. ਨ ਸਾਜ਼ੋ ਨ ਬਾਜ਼ੋ ਨ ਫੌਜੋ ਫ਼ਰਸ਼ ॥**
**ਖ਼ੁਦਾਵੰਦ ਬਖ਼ਸ਼ਿੰਦਹਿ ਐਸ਼ਿ-ਅਰਸ਼ ॥੪॥**

**#੨੪੮, ਅਰਬਨ ਅਸਟੇਟ, ਫੇਜ਼ ੧, ਚੰਡੀਗੜ੍ਹ ਰੋਡ, ਲੁਧਿਆਣਾ-੧੪੧੦੧੦; ਮੋ.+੯੧੯੮੭੨੬-੦੯੯੨੧, +੯੧੯੪੧੭੩-੭੨੩੪੫*

ਸਾਜ ਬਾਜ ਨਾ ਫੌਜ ਨਾ ਰਾਜ ਹੋਵੇ,
ਰਹਿਮਤ ਭਰੀ ਪਰ ਤੇਰੀ ਨਦਰ ਹੋ ਜਾਏ।
ਉਹ ਆਤਮਿਕ ਅਨੰਦ ਦਾ ਬਣੇ ਵਾਰਿਸ,
ਉਸਦੀ ਵਿਚ ਦਰਗਾਹ ਦੇ ਕਦਰ ਹੋ ਜਾਏ।

**੫. ਜਹਾਂ ਪਾਕ ਜ਼ਬਰੱਸਤ ਜ਼ਾਹਿਰ ਜ਼ੁਹੂਰ ॥**
**ਅੱਤਾ ਮੇ ਦਿਹੱਦ ਹਮਚੂ ਹਾਜ਼ਿਰ ਹਜ਼ੂਰ ॥੫॥**

ਨਿਰਲੇਪ ਜਗ ਤੋਂ ਸ਼ਾਖਸ਼ਾਤ ਰੂਪ ਉਸਦਾ,
ਮਾਲਕ ਤਾਕਤਾਂ ਦਾ ਜਾਹਿਰ ਜਹੂਰ ਹੈ ਉਹ।
ਵੰਡਦਾ ਸ਼ੋਹਰਤਾਂ ਦਇਆਵਾਨ ਡਾਢਾ,
ਜ਼ਰੇ-ਜ਼ਰੇ ਵਿਚ ਹਾਜਰ ਹਜੂਰ ਤੇ ਉਹ।

**੬. ਅੱਤਾ ਬਖਸ਼ਦੋ ਪਾਕੁ ਪਰਵਰਦਿਗਾਰ ॥**
**ਰਹੀਮ ਅਸਤ ਰੋਜ਼ੀ ਦਿਹ ਹਰ ਦਿਆਰ ॥੬॥**

ਬਖਸ਼ਿਸ਼ਾਂ ਕਰਨ ਵਾਲਾ ਪਰਵਰਦਗਾਰ ਹੈ ਉਹ,
ਪਾਕ ਸਾਫ ਤੇ ਪਾਲਣਹਾਰ ਹੈ ਉਹ।
ਸਾਈਂ ਮਿਹਰਾਂ ਦਾ ਮਿਹਰਬਾਨ ਸਭ ਤੇ,
ਵੰਡਦਾ ਰਿਜ਼ਕ ਸਭ ਨੂੰ ਐਸਾ ਦਾਤਾਰ ਹੈ ਉਹ।

**੭. ਕਿ ਸਾਹਿਬ ਦਿਆਰੱਸਤੁ ਆੱਜ਼ਿਮ ਅੱਜ਼ੀਮ ॥**
**ਕਿ ਹੁਸਨੁਲ ਜਮਾਲੱਸਤੁ ਰਾਜ਼ਿਕ ਰਹੀਮ ॥੭॥**

ਵਾਲੀ ਮੁਲਕਾਂ ਦਾ ਵੱਡਾ ਵਡੇਰਿਆਂ ਤੋਂ,
ਕੁਲ ਆਲਮ ਤੇ ਬਖਸ਼ਿਸ਼ਾਂ ਕਰਨ ਵਾਲਾ।
ਉਸ ਦੇ ਹੁਸਨ ਦਾ ਦੁਨੀਆਂ ਜਮਾਲ ਦਿਸੇ,
ਨਾਲ ਰਹਿਮਤਾਂ ਦੇ ਝੋਲੀਆਂ ਭਰਨ ਵਾਲਾ।

**੮. ਕਿ ਸਾਹਿਬ ਸ਼ਊਰ ਅਸਤੁ ਆੱਜਿਜ਼ ਨਵਾਜ਼ ॥**
**ਗ਼ਰੀਬੁਲ ਪ੍ਰੱਸਤੋ ਗ਼ਨੀਮੁਲ ਗੁਦਾਜ਼ ॥੮॥**

ਬਖਸ਼ੇ ਸੋਝੀਆਂ ਤਾਂ ਸੋਝੀਵਾਨ ਹੁੰਦੇ,

ਹੈ ਰੱਖਦਾ ਮਾਣ ਨਿਮਾਣਿਆਂ ਦਾ।
ਹੈ ਦੁਸ਼ਮਣਾਂ ਨੂੰ ਖ਼ਤਮ ਕਰਨ ਵਾਲਾ,
ਤਾਣ ਬਣਦਾ ਅਨਾਥਾਂ ਨਿਤਾਣਿਆਂ ਦਾ।

**੯. ਸ਼ਰੀਅੱਤ ਪ੍ਰੱਸਤੋ ਫ਼ਜ਼ੀਲਤ ਮਆੱਬ ॥**
**ਹਕ਼ੀਕ਼ਤ ਸ਼ਨਾਸੋ ਨਬੀਉਲ ਕਿਤਾਬ ॥੯॥**

ਪਾਲਕ ਧਰਮ ਦਾ ਸੋਮਾ ਸ਼ੋਹਰਤਾਂ ਦਾ,
ਸਭ ਦਾ ਮੂਲ ਹੈ ਬਿਰਦ ਪਛਾਣਦਾ ਹੈ।
ਹਕੀਕਤ ਇਕ ਹੀ ਹੈ ਬਾਕੀ ਝੂਠ ਦੁਨੀਆ,
ਧਰਮ ਗ੍ਰੰਥ ਹਰ ਸੁਭਾਅ ਨੂੰ ਜਾਣਦਾ ਹੈ।

**੧੦. ਕਿ ਦਾਨਿਸ਼ ਪਯ਼ੋਹ ਅਸਤ ਸਾਹਿੱਬ ਸ਼ਊੱਰ ॥**
**ਹਕ਼ੀਕ਼ਤ ਸ਼ਨਾਸਸਤੋ ਜ਼ਾਹਿਰ ਜ਼ਹੂਰ ॥੧੦॥**

ਪੁੰਜ ਸਿਆਣਪਾਂ ਦਾ, ਸਾਗਰ ਗਿਆਨ ਦਾ ਹੈ,
ਧਰਮੀ ਦਾਨਿਆਂ ਹੀ ਉਸਦਾ ਭੇਤ ਪਾਇਆ।
ਹਕੀਕਤ ਜਾਣਦਾ ਧਰਮ ਪਾਂਧੀਆਂ ਦੀ,
ਜ਼ਾਹਿਰ ਜਹੂਰ ਹੈ, ਉਹਦਾ ਹਰ ਸਿਰ ਸਾਇਆ।

**੧੧. ਸ਼ਨਾਸਿੰਦਾਇ ਇੱਲਮਿ ਆੱਲਮ ਖ਼ੁਦਾਇ ॥**
**ਕੁਸ਼ਾਇੰਦਾਇ ਕਾਰੁ ਏ ਆੱਲਮ ਕੁਸ਼ਾਇ ॥੧੧॥**

ਉਹ ਪਰਮ ਆਤਮਾ ਹੈ, ਸਾਰੇ ਇਲਮ ਉਸਦੇ,
ਜਾਣੇ ਜਾਂਦੇ ਜੋ ਵਿਚ ਸੰਸਾਰ ਦੇ ਨੇ।
ਉਹ ਹੱਲ ਹੈ ਸਭਨਾਂ ਮੁਸ਼ਿਕਲਾਂ ਦਾ,
ਦੁਖ ਦੂਰ ਕਰਦਾ ਹਰ ਨਰ-ਨਾਰ ਦੇ ਨੇ।

**੧੨. ਗੁਜ਼ਾਰਿੰਦਹਇ ਕਾਰਿ ਆੱਲਮ ਕਬੀਰ ॥**
**ਸਨਾਸਿੰਦਇ ਇੱਲਮਿ ਆੱਲਮ ਅਮੀਰ ॥੧੨॥**

ਕੁਲ ਆਲਮ ’ਤੇ ਉਸਦਾ ਹੁਕਮ ਚੱਲਦਾ,
ਉਸਦੀ ਰਜ਼ਾ ਵਿਚ ਰਹਿੰਦਾ ਸੰਸਾਰ ਸਾਰਾ।

ਉਸ ਕੀ ਕਰਨਾ, ਕੀ ਨਹੀਂ ਕਰਨਾ,
ਸਮਾਂ ਉਸਦਾ ਹੈ ਤਾਬਿਦਾਰ ਸਾਰਾ।

**੧੩. ਮਰਾ ਏਤਬਾਰੇ ਬਰੀਂ ਕਸਮ ਨੇਸਤ ॥**
**ਕਿ ਏਜ਼ਦ ਗਵਾਹ ਅਸਤੁ ਯਜਦਾਂ ਯਕੇਸਤ ॥੧੩॥**

ਜਾਣੇ ਵਾਹਿਗੁਰੂ ਜੀ ਭਰੋਸਾ ਕੀ ਕਰਾਂ ਤੇਰਾ,
ਬੁਰੀ ਤਰ੍ਹਾਂ ਇਤਬਾਰ ਹੈ ਮਰ ਚੁੱਕਿਆ।
ਕਸਮਾਂ ਤੇਰੀਆਂ ਤੇਰਾ ਖ਼ੁਦਾ ਜਾਣੇ,
ਤੇਰਾ ਹਰ ਇਕਰਾਰ ਹੈ ਮਰ ਚੁੱਕਿਆ।

**੧੪. ਨ ਕ਼ਤਰਹ ਮਰਾ ਏਤਬਾਰੇ ਬਰੋਸਤ ॥**
**ਕਿ ਬਖ਼ਸ਼ੀਉ ਦੀਂਵਾਂ ਹਮਹ ਕਿਜ਼ਬਗੋਸਤ ॥੧੪॥**

ਰਤੀ ਭਰ ਵੀ ਨਹੀਂ ਇਤਬਾਰ ਮੈਨੂੰ
ਤੇਰੇ ਸੈਨਿਕਾਂ ਤੇ ਝੂਠੇ ਅਧਿਕਾਰੀਆਂ 'ਤੇ।
ਏਹ ਬਖਸ਼ੀ ਦੀਵਾਨ ਜੋ ਕਰੇ ਇਕੱਠੇ,
ਇਨ੍ਹਾਂ ਬੇਦੀਨੇ ਬੇਇਤਬਾਰਿਆਂ 'ਤੇ।

**੧੫. ਕਸੇ ਕੌਲਿ ਕੁਰਆਂ ਕੁਨਦ ਏਤਬਾਰ ॥**
**ਹਮਾਂ ਰੋਜ਼ਿ ਆਖਿਰ ਸ਼ਵਦ ਮਰਦ ਖ੍ਵਾਰ ॥੧੫॥**

ਜੋ ਕੁਰਾਨ ਦੇ ਨਾਮ 'ਤੇ ਕੌਲ ਕਰਦਾ,
ਉਹ ਤਾਂ ਮੂਲੋਂ ਹੀ ਕਾਬਿਲ ਕਿਰਦਾਰ ਦੇ ਨਾ।
ਇਤਬਾਰ ਕਰੇ ਜੇਹੜਾ, ਓਹੀ ਖੁਆਰ ਹੁੰਦਾ,
ਉਹ ਬੰਦੇ ਦਾ ਕੁਝ ਸੁਆਰਦੇ ਨਾ।

**੧੬. ਹੁਮਾਂ ਰਾ ਕਸੇ ਸਾਯਹ ਆਯਦ ਬਜ਼ੇਰ ॥**
**ਬਰੋ ਦਸਤ ਦਾਰਦ ਨ ਜ਼ਾਗੇ ਦਲੇਰ ॥੧੬॥**

ਜੋ ਰਹਿੰਦੇ ਨੇ ਹੁਮਾਂ ਦੇ ਸਾਏ ਹੇਠਾਂ,
ਵਿਗਾੜ ਸਕਦਾ ਹੈ ਕੀ ਕਾਂ ਉਸਦਾ।
ਮੇਰੇ ਸਿਰ ਹੱਥ ਪਰਵਰਦਗਾਰ ਦਾ ਹੈ,

ਉੱਡ ਜਾਣਾ ਤੂੰ ਸੁਣ ਕੇ ਨਾਂ ਉਸਦਾ।

**੧੭. ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ ॥**
**ਨ ਗੀਰਦ ਬੁਜ਼ੋ ਮੇਸ਼ ਆਹੂ ਗੁਜ਼ਰ ॥੧੭॥**

ਇਕ ਵਾਰ ਜੋ ਸ਼ੇਰ ਦੀ ਸ਼ਰਨ ਆ ਜਾਏ,
ਭੇਡਾਂ ਬੱਕਰੀਆਂ ਨਾ ਕੋਲੋਂ ਦੀਆਂ ਲੰਘਦੀਆਂ ਨੇ।
ਡਾਰ ਹਿਰਨਾਂ ਦੀ ਹੋ ਜਾਏ ਛੂ ਮੰਤਰ,
ਭੇਡਾਂ ਬੱਕਰੀਆਂ ਨਾ ਡਰਦੀਆਂ ਖੰਘਦੀਆਂ ਨੇ।

**੧੮. ਕਸਮ ਮੁਸਹਫੇ ਖੁਫ਼ੀਯਹ ਗ਼ਰਈਂ ਖੁਰਮ ॥**
**ਨ ਅਫ਼ਵਾਜ ਅਜ਼ੀਂ ਜ਼ੇਰਿ ਸੁਮ ਅਫ਼ਗਨਮ ॥੧੮॥**

ਜੇ ਮੈਂ ਥਾਂ ਤੇਰੀ ਕੁਰਾਨ ਦੀ ਕਸਮ ਖਾਂਦਾ,
ਇਕ ਵੀ ਕਦਮ ਨਾ ਅਗਾਂਹ ਪਿਛਾਂਹ ਹੁੰਦਾ।
ਤੂੰ ਬੇ-ਦੀਨ ਹੋਇਆ, ਕਸਮ ਤੋੜਦਾ ਨਾ,
ਦੀਨਦਾਰਾਂ ਵਿਚ ਤੇਰਾ ਵੀ ਨਾਂ ਹੁੰਦਾ।

**੧੯. ਗੁਰਸਨਹ ਚਿਹ ਕਾਰੇ ਕੁਨੱਦ ਚਿਹਲ ਨਰ ॥**
**ਕਿ ਦਹ ਲੱਕ ਬਿਆਯਦ ਬਰੋ ਬੇਖ਼ਬਰ ॥੧੯॥**

ਭੁੱਖੇ ਪੇਟ ਚਾਲੀ ਗੁਰੂ ਦੇ ਸਿੱਖ ਕਿੱਦਾਂ?
ਕਰਦੇ ਦੱਸ ਲੱਖ ਨਾਲ ਮੁਕਾਬਲਾ ਸੀ।
ਸਿੱਟਾ ਤੇਰੀਆਂ ਇਹ ਦਗ਼ਾਬਾਜ਼ੀਆਂ ਦਾ,
ਤੇਗਾਂ ਤੀਰਾਂ ਦਾ ਹੁੰਦਾ ਤਬਾਦਲਾ ਸੀ।

**੨੦. ਕਿ ਪੈਮਾਂਸ਼ਿਕਨ ਬੇਦਿਰੰਗ ਆਮਦੰਦ ॥**
**ਮਿਯਾਂ ਤੇਗ਼ੋ ਤੀਰ ਤੀਰੋ ਤੁਫ਼ੰਗ ਆਮਦੰਦ ॥੨੦॥**

ਕਸਮਾਂ ਤੋੜ ਤੇਰਾ ਦਗ਼ਾਬਾਜ਼ ਲਸ਼ਕਰ,
ਬੰਦੂਕਾਂ ਤੇਗਾਂ ਤੀਰ ਲੈ ਵਿਚ ਮੈਦਾਨ ਆ ਗਏ।
ਟੁੱਟ ਪਏ ਚਾਲੀ ਭੁੱਖੇ ਭਾਣਿਆਂ 'ਤੇ,
ਰੰਗੜ ਗੁੱਜਰ ਅਤੇ ਤੇਰੇ ਖਾਨ ਆ ਗਏ।

***ਚਲਦਾ. . .***

# ਭਾਈ ਮਨੀ ਸਿੰਘ ਜੀ ਸ਼ਹੀਦ

*-ਸ. ਅਮਰਜੀਤ ਸਿੰਘ**

ਭਾਈ ਮਨੀ ਸਿੰਘ ਨੇ ਸੀ ਬੰਦ ਬੰਦ ਕਟਵਾਇਆ,
ਨਾ ਈਨ ਮੰਨੀ ਨਾ ਦਾਗ ਸਿੱਖੀ ਨੂੰ ਲਾਇਆ।
ਦਸਮੇਸ਼ ਗੁਰੂ ਦਾ, ਉਹ ਸਿੰਘ ਸੀ ਸੂਰਾ,
ਕਲਮ ਦਾ ਧਨੀ ਤੇ ਕਰਨੀ ਦਾ ਪੂਰਾ।
ਦਸਵੇਂ ਗੁਰਾਂ ਨੇ, ਉਸ ਕੋਲੋਂ ਗੁਰੂ ਗ੍ਰੰਥ ਲਿਖਵਾਇਆ,
ਭਾਈ ਮਨੀ ਸਿੰਘ ਨੇ . . . .

ਅੰਮ੍ਰਿਤਸਰ ਲੱਗਣ ਨਹੀਂ ਦਿੱਤਾ, ਸੂਬੇ ਨੇ ਦੀਵਾਲੀ ਦਾ ਮੇਲਾ,
ਉਲਟਾ ਕਰ ਦਿੱਤਾ ਜ਼ੁਰਮਾਨਾ, ਖੇਲ ਐਸਾ ਖੇਲਾ।
ਉਲਟਾ ਮਨੀ ਸਿੰਘ 'ਤੇ, ਝੂਠਾ ਫਤਵਾ ਸੀ ਲਾਇਆ,
ਭਾਈ ਮਨੀ ਸਿੰਘ ਨੇ . . . .

ਬਣ ਜਾ ਮੁਸਲਮਾਨ ਕਾਫਰਾ, ਮੰਨ ਲੈ ਈਨ ਅਸਾਡੀ!
ਨਹੀਂ ਤਾਂ ਬੰਦ ਬੰਦ ਕੱਟ ਕੇ, ਕੱਢੂ ਓ ਜਾਨ ਤੁਹਾਡੀ!
ਬੜੇ ਤਸੀਹੇ ਦਿੱਤੇ, ਨਾ ਸਿੱਖ ਡੋਲਿਆ ਨਾ ਘਬਰਾਇਆ,
ਭਾਈ ਮਨੀ ਸਿੰਘ ਨੇ . . . .

ਪੋਟਾ ਪੋਟਾ ਕਟਵਾ ਕੇ, ਹਸ ਹੱਸ ਕੇ ਪਾਈ ਸ਼ਹੀਦੀ,
ਨਿੱਤ ਅਰਦਾਸ 'ਚ ਦੱਸਣ, ਕਿੱਦਾਂ ਸੀ ਮੌਤ ਖਰੀਦੀ।
ਸਿੱਖੀ ਸਿਦਕ ਭਰੋਸਾ, ਸਵਾਸਾਂ ਸੰਗ ਨਿਭਾਇਆ,
ਭਾਈ ਮਨੀ ਸਿੰਘ ਨੇ ਬੰਦ ਬੰਦ ਕਟਵਾਇਆ। ■

*ਪਿੰਡ ਤੇ ਡਾਕ: ਰਾਮਪੁਰ, ਜ਼ਿਲ੍ਹਾ ਲੁਧਿਆਣਾ-੧੪੧੪੧੮; ਫ਼ੋਨ-੦੧੬੨੮-੨੮੪੩੩੧*

# ਸਰਦਾਰ ਜੀ

*-ਸ੍ਰੀ ਸੰਜੇ ਕੁੰਦਨ**

*ਆਉਣਗੇ ਸਰਦਾਰ ਜੀ*
*ਬਹੁਤ ਸਾਰੇ ਸਰਦਾਰ ਜੀ*

*ਖਾਣਾ ਲੈ ਕੇ ਪਾਣੀ ਲੈ ਕੇ*
*ਦਵਾਈ ਲੈ ਕੇ ਆਉਣਗੇ*
*ਬਹੁਤਿਆਂ ਲਈ ਸਾਹ*
*ਉਮੀਦ ਤੇ ਹੌਂਸਲਾ ਲੈ ਕੇ*

*ਉਹ ਬਿਨ ਬੁਲਾਏ ਆਉਣਗੇ*
*ਕਿਸੇ ਤੋਂ ਕੁਝ ਮੰਗਣਗੇ ਵੀ ਨਹੀਂ*
*ਉਨ੍ਹਾਂ ਨੂੰ ਨਹੀਂ ਚਾਹੀਦੀ ਪ੍ਰਸੰਸਾ*
*ਨਾ ਹੀ ਕੋਈ ਸਰਟੀਫਿਕੇਟ*
*ਉਹ ਆਉਣਗੇ ਤੇ*
*ਆਪਣਾ ਕੰਮ ਕਰਕੇ ਚੁੱਪਚਾਪ ਚਲੇ ਜਾਣਗੇ*

*ਧਨਾਢੋ ਸੱਤਾ ਦੇ ਦਲਾਲੋ*
*ਤੁਸੀਂ ਸੁਣਾਉਂਦੇ ਰਹੋ ਉਨ੍ਹਾਂ 'ਤੇ ਚੁਟਕਲੇ*
*ਕਹਿੰਦੇ ਰਹੋ ਉਨ੍ਹਾਂ ਨੂੰ ਗ਼ੱਦਾਰ*
*ਉਹ ਆਉਂਦੇ ਰਹਿਣਗੇ, ਬਾਹਾਂ ਫੈਲਾਈ*
*ਬਾਬਾ ਫ਼ਰੀਦ ਵਾਂਗ*
*ਵਾਰਸ ਸ਼ਾਹ ਵਾਂਗ*
*ਉਨ੍ਹਾਂ ਦੇ ਦਿਲ ਵਿਚ*
*ਕਰੁਣਾ ਵਹਿੰਦੀ ਹੈ*
*ਪੰਜ ਦਰਿਆਵਾਂ ਦੇ ਪਾਣੀਆਂ ਨਾਲੋਂ ਵੀ ਜ਼ਿਆਦਾ*

*ਉਹ ਨਫ਼ਰਤ ਦੇ ਮਲਬੇ ਨੂੰ ਹਟਾ ਕੇ*
*ਬਣਾ ਲੈਣਗੇ ਥੋੜੀ ਜਹੀ ਜਗ੍ਹਾ ਕਿਧਰੇ ਵੀ*
*ਸੇਵਾ ਕਰਨ ਲਈ*

*ਸੈਨਾ-ਨਾਇਕੋ, ਸਿਆਸਤਦਾਨੋ, ਹਥਿਆਰਾਂ ਦੇ ਸੌਦਾਗਰੋ*
*ਤੁਸੀਂ ਉਨ੍ਹਾਂ ਦਾ ਰਸਤਾ ਨਹੀਂ ਰੋਕ ਸਕੋਗੇ*
*ਚਲਦਾ ਰਹੇਗਾ ਲੰਗਰ*
*ਧਰਤੀ 'ਤੇ ਕਿਧਰੇ ਨਾ ਕਿਧਰੇ*
*ਆਉਂਦੇ ਰਹਿਣਗੇ ਬਹੁਤ ਸਾਰੇ ਸਰਦਾਰ ਜੀ*
*ਲੋੜਵੰਦ ਇਨਸਾਨ ਲਈ*

*ਉਹ ਆਉਂਦੇ ਰਹਿਣਗੇ*
*ਤੁਹਾਡੇ ਨਕਸ਼ਿਆਂ ਤੇ ਝੰਡਿਆਂ ਦੇ ਸਾਹਮਣੇ*
*ਮਨੁੱਖਤਾ ਦਾ ਝੰਡਾ ਲਹਿਰਾਉਂਦੇ ਹੋਏ*

***ਅਨੁਵਾਦਕ***
***ਜਗਮੋਹਨ ਸਿੰਘ (ਪ੍ਰੋ.)***

■

**A-701, Jansatta Apartment, Sec-9, Vasundhra, Ghaziabad- 201012 (U.P.) M. 09910257915,*

# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਾਕਿਸਤਾਨ 'ਚ ਦੋ ਸਿੱਖਾਂ ਦਾ ਕਤਲ ਕੀਤੇ ਜਾਣ ਦੀ ਕੀਤੀ ਸਖ਼ਤ ਸ਼ਬਦਾਂ ਵਿਚ ਨਿਖੇਧੀ

ਸ੍ਰੀ ਅੰਮ੍ਰਿਤਸਰ, ੧੫ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਪਾਕਿਸਤਾਨ ਦੇ ਪੇਸ਼ਾਵਰ 'ਚ ਦੋ ਸਿੱਖ ਦੁਕਾਨਦਾਰਾਂ ਸ. ਰਣਜੀਤ ਸਿੰਘ ਅਤੇ ਸ. ਕੁਲਜੀਤ ਸਿੰਘ ਨੂੰ ਗੋਲੀਆਂ ਮਾਰ ਕੇ ਕਤਲ ਕੀਤੇ ਜਾਣ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ। ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਪਾਕਿਸਤਾਨ ਅੰਦਰ ਪਿਛਲੇ ਸਮੇਂ ਦੌਰਾਨ ਸਿੱਖਾਂ 'ਤੇ ਕਈ ਵਾਰ ਹਮਲੇ ਹੋ ਚੁੱਕੇ ਹਨ। ਪਿਛਲੇ ਸਾਲ ਹਕੀਮ ਸਤਨਾਮ ਸਿੰਘ ਦਾ ਕਤਲ ਕੀਤਾ ਗਿਆ ਸੀ ਅਤੇ ਕੁਝ ਦਿਨ ਪਹਿਲਾਂ ਪਾਕਿਸਤਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਬਕਾ ਪ੍ਰਧਾਨ ਦੇ ਪੁੱਤਰਾਂ 'ਤੇ ਭੂ-ਮਾਫੀਆ ਨੇ ਹਮਲਾ ਕੀਤਾ ਸੀ। ਇਸੇ ਤਰ੍ਹਾਂ ਘੱਟ ਗਿਣਤੀਆਂ 'ਤੇ ਹਮਲੇ ਦੀਆਂ ਕਈ ਹੋਰ ਖ਼ਬਰਾਂ ਸਾਹਮਣੇ ਆ ਚੁੱਕੀਆਂ ਹਨ। ਉਨ੍ਹਾਂ ਕਿਹਾ ਕਿ ਪਾਕਿਸਤਾਨ ਅੰਦਰ ਵਾਪਰ ਰਹੀਆਂ ਅਜਿਹੀਆਂ ਘਟਨਾਵਾਂ ਕਾਰਨ ਘੱਟ ਗਿਣਤੀਆਂ ਅੰਦਰ ਡਰ ਦੀ ਭਾਵਨਾ ਪੈਦਾ ਹੋ ਰਹੀ ਹੈ ਜਿਸ ਪ੍ਰਤੀ ਸਰਕਾਰ ਨੂੰ ਸੰਜੀਦਾ ਹੋਣਾ ਚਾਹੀਦਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਪਾਕਿਸਤਾਨ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਪੂਰੀ ਦੁਨੀਆ ਅੰਦਰ ਸਾਂਝੀਵਾਲਤਾ ਦਾ ਸੁਨੇਹਾ ਫੈਲਿਆ ਪਰ ਦੁੱਖ ਦੀ ਗੱਲ ਹੈ ਕਿ ਅੱਜ ਗੁਰੂ ਸਾਹਿਬ ਦੇ ਸਿੱਖਾਂ ਨੂੰ ਹੀ ਨਿਸ਼ਾਨਾ ਬਣਾਇਆ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਸਿੱਖਾਂ ਦਾ ਪਾਕਿਸਤਾਨ ਨਾਲ ਗੂੜ੍ਹਾ ਰਿਸ਼ਤਾ ਹੈ, ਕਿਉਂਕਿ ਪਾਕਿਸਤਾਨ ਵਿਚ ਸਿੱਖਾਂ ਦੇ ਬਹੁਤ ਸਾਰੇ ਗੁਰਦੁਆਰੇ ਹਨ ਅਤੇ ਸਿੱਖ ਉੱਥੋਂ ਦੇ ਵਿਕਾਸ ਵਿਚ ਵੀ ਵੱਡਾ ਯੋਗਦਾਨ ਪਾਉਂਦੇ ਹਨ। ਉਨ੍ਹਾਂ ਪਾਕਿਸਤਾਨ ਸਰਕਾਰ ਨੂੰ ਕਿਹਾ ਕਿ ਇਸ ਮਾਮਲੇ ਵੱਲ ਵਿਸ਼ੇਸ਼ ਧਿਆਨ ਦੇ ਕੇ ਸਿੱਖਾਂ ਦੀ ਸੁਰੱਖਿਆ ਨੂੰ ਯਕੀਨੀ ਬਣਾਵੇ। ਐਡਵੋਕੇਟ ਧਾਮੀ ਨੇ ਭਾਰਤ ਸਰਕਾਰ ਨੂੰ ਵੀ ਅਪੀਲ ਕੀਤੀ ਕਿ ਉਹ ਕੂਟਨੀਤਕ ਪੱਧਰ 'ਤੇ ਪਾਕਿਸਤਾਨ ਸਰਕਾਰ ਨਾਲ ਗੱਲ ਕਰ ਕੇ ਸਿੱਖਾਂ ਦੇ ਜਾਨ-ਮਾਲ ਦੀ ਸੁਰੱਖਿਆ ਲਈ ਢੁੱਕਵੇਂ ਕਦਮ ਚੁੱਕੇ।

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਥੇਦਾਰ ਤੋਤਾ ਸਿੰਘ ਨਮਿਤ ਕੀਤੀ ਸ਼ੋਕ ਸਭਾ

ਸ੍ਰੀ ਅੰਮ੍ਰਿਤਸਰ, ੨੨ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੈਂਬਰ, ਉੱਘੇ ਅਕਾਲੀ ਆਗੂ ਅਤੇ ਪੰਜਾਬ ਦੇ ਸਾਬਕਾ ਮੰਤਰੀ ਜਥੇਦਾਰ ਤੋਤਾ ਸਿੰਘ

ਜੋ ਬੀਤੇ ਦਿਨ ਅਕਾਲ ਚਲਾਣਾ ਕਰ ਗਏ ਸਨ ਨਮਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਖੇ ਸ਼ੋਕ ਸਭਾ ਕਰ ਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ ਗਈ। ਇਸ ਦੌਰਾਨ ਮੂਲ ਮੰਤਰ ਅਤੇ ਗੁਰ ਮੰਤਰ ਦੇ ਜਾਪ ਕਰ ਕੇ ਅਰਦਾਸ ਕੀਤੀ ਗਈ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਥੇਦਾਰ ਤੋਤਾ ਸਿੰਘ ਦੀਆਂ ਪੰਥਕ ਸੇਵਾਵਾਂ ਨੂੰ ਯਾਦ ਕਰਦਿਆਂ ਉਨ੍ਹਾਂ ਦੇ ਚਲਾਣੇ ਨੂੰ ਵੱਡਾ ਪੰਥਕ ਘਾਟਾ ਕਰਾਰ ਦਿੱਤਾ। ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਅੱਧਾ ਦਿਨ ਬੰਦ ਰੱਖੇ ਗਏ। ਜਥੇਦਾਰ ਤੋਤਾ ਸਿੰਘ ਨੂੰ ਸ਼ਰਧਾਂਜਲੀ ਅਰਪਨ ਕਰਨ ਮੌਕੇ ਸ਼੍ਰੋਮਣੀ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਮਨਜੀਤ ਸਿੰਘ, ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਭਾਈ ਰਾਮ ਸਿੰਘ, ਸ. ਜਰਨੈਲ ਸਿੰਘ ਕਰਤਾਰਪੁਰ, ਭਾਈ ਅਜਾਇਬ ਸਿੰਘ ਅਭਿਆਸੀ, ਵਧੀਕ ਸਕੱਤਰ ਡਾ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਬਿਜੈ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਹਰਜੀਤ ਸਿੰਘ ਲਾਲੂਘੁੰਮਣ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਹਰਜਿੰਦਰ ਸਿੰਘ ਕੈਰੋਂਵਾਲ, ਸ. ਨਿਰਵੈਲ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਸਾਬਕਾ ਸਕੱਤਰ ਸ. ਸੁਖਦੇਵ ਸਿੰਘ ਭੂਰਾਕੋਹਨਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਅਤੇ ਵੱਡੀ ਗਿਣਤੀ ਵਿਚ ਸੰਗਤ ਹਾਜ਼ਰ ਸੀ।

## ਐਡਵੋਕੇਟ ਧਾਮੀ ਨੇ ਸ੍ਰੀ ਅੰਮ੍ਰਿਤਸਰ ਦੇ ਪਿੰਡ ਧਰਮਕੋਟ ਵਿਖੇ ਵਾਪਰੀ ਬੇਅਦਬੀ ਘਟਨਾ ਦੀ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ, ੨੨ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਅੰਮ੍ਰਿਤਸਰ ਦੇ ਪਿੰਡ ਧਰਮਕੋਟ ਵਿਖੇ ਗੁਰਦੁਆਰਾ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਦੀ ਘਟਨਾ ਦੀ ਨਿਖੇਧੀ ਕਰਦਿਆਂ ਇਸ ਦੀ ਗੰਭੀਰਤਾ ਨਾਲ ਜਾਂਚ ਮੰਗੀ ਹੈ। ਉਨ੍ਹਾਂ ਆਖਿਆ ਕਿ ਇਸ ਘਟਨਾ ਨੇ ਇੱਕ ਵਾਰ ਫਿਰ ਸਿੱਖ ਮਾਨਸਿਕਤਾ ਨੂੰ ਗਹਿਰੇ ਜ਼ਖਮ ਦਿੱਤੇ ਹਨ। ਉਨ੍ਹਾਂ ਕਿਹਾ ਕਿ ਭਾਵੇਂ ਇਸ ਘਟਨਾ ਨੂੰ ਅੰਜਾਮ ਦੇਣ ਵਾਲੇ ਦੋਸ਼ੀਆਂ ਖਿਲਾਫ ਪੁਲਿਸ ਵੱਲੋਂ ਪਰਚਾ ਦਰਜ ਕਰ ਲਿਆ ਗਿਆ ਹੈ, ਪਰੰਤੂ ਜਦੋਂ ਤਕ ਇਸ ਘਟਨਾ ਦੇ ਪਿਛੇ ਕੰਮ ਕਰਦੀਆਂ ਤਾਕਤਾਂ ਸਾਹਮਣੇ ਨਹੀਂ ਲਿਆਂਦੀਆਂ ਜਾਂਦੀਆਂ ਉਨ੍ਹਾਂ ਚਿਰ ਸਿੱਖ ਸੰਗਤ ਦੇ ਹਿਰਦੇ ਸ਼ਾਂਤ ਨਹੀਂ ਹੋਣਗੇ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਘਟਨਾ ਸਥਾਨ 'ਤੇ ਸ਼੍ਰੋਮਣੀ

ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸ. ਸੁਰਜੀਤ ਸਿੰਘ ਭਿੱਟੇਵੱਡ, ਧਰਮ ਪ੍ਰਚਾਰ ਕਮੇਟੀ ਦੇ ਇੰਚਾਰਜ ਸ. ਕਰਤਾਰ ਸਿੰਘ, ਪ੍ਰਚਾਰਕ ਭਾਈ ਬਲਵੰਤ ਸਿੰਘ ਐਨੋਕੋਟ, ਭਾਈ ਸੁਖਵੰਤ ਸਿੰਘ ਸਭਰਾ, ਭਾਈ ਬਲਕਾਰ ਸਿੰਘ ਅਜਨਾਲਾ ਅਤੇ ਗੁਰਦੁਆਰਾ ਸਤਲਾਣੀ ਸਾਹਿਬ ਦੇ ਹੈੱਡ ਗ੍ਰੰਥੀ ਨੇ ਪਹੁੰਚ ਕੇ ਤੁਰੰਤ ਕਾਰਵਾਈ ਕਰਦਿਆਂ ਖੰਡਤ ਕੀਤਾ ਗਿਆ ਪਾਵਨ ਸਰੂਪ ਗੁਰਦੁਆਰਾ ਸ੍ਰੀ ਰਾਮਸਰ ਵਿਖੇ ਪਹੁੰਚਾ ਦਿੱਤਾ ਹੈ। ਉਨ੍ਹਾਂ ਪੰਜਾਬ ਦੇ ਮੁੱਖ ਮੰਤਰੀ ਅਤੇ ਡੀ.ਜੀ.ਪੀ. ਪਾਸੋਂ ਮੰਗ ਕੀਤੀ ਕਿ ਮਾਮਲੇ ਦੀ ਤਹਿ ਤਕ ਪੜਤਾਲ ਕਰਵਾ ਕੇ ਘਟਨਾ ਦਾ ਸੱਚ ਸਾਹਮਣੇ ਲਿਆਂਦਾ ਜਾਵੇ ਅਤੇ ਦੋਸ਼ੀਆਂ ਨੂੰ ਸਖ਼ਤ ਸਜ਼ਾਵਾਂ ਦਿੱਤੀਆਂ ਜਾਣ।

## ਫੈਸ਼ਨ ਸ਼ੋਅ ਦੇ ਨਾਂ ਹੇਠ ਸਿੱਖ ਕਕਾਰਾਂ ਦੀ ਬੇਅਦਬੀ ਕਰਨ ਦਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਲਿਆ ਸਖ਼ਤ ਨੋਟਿਸ

ਸ੍ਰੀ ਅੰਮ੍ਰਿਤਸਰ, ੨੯ ਮਈ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਦਿੱਲੀ 'ਚ ਇਕ ਫੈਸ਼ਨ ਸ਼ੋਅ ਦੌਰਾਨ ਸਿੱਖ ਕਕਾਰਾਂ ਦੀ ਬੇਅਦਬੀ ਕਰਨ ਦਾ ਨੋਟਿਸ ਲੈਂਦਿਆਂ ਦੋਸ਼ੀਆਂ ਖਿਲਾਫ ਸਖ਼ਤ ਕਾਰਵਾਈ ਦੀ ਮੰਗ ਕੀਤੀ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕਕਾਰ ਸਿੱਖ ਧਰਮ ਦਾ ਅਨਿੱਖੜਵਾਂ ਅੰਗ ਹਨ ਅਤੇ ਇਨ੍ਹਾਂ ਨੂੰ ਧਾਰਨ ਕਰਨ ਦੀ ਮਰਯਾਦਾ ਹੈ। ਉਨ੍ਹਾਂ ਕਿਹਾ ਕਿ ਕੁਝ ਲੋਕ ਸਿੱਖ ਪਹਿਰਾਵੇ ਅਤੇ ਕਕਾਰਾਂ ਦੀ ਗਲਤ ਵਰਤੋਂ ਕਰਕੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਭੜਕਾ ਰਹੇ ਹਨ ਅਤੇ ਸਰਕਾਰਾਂ ਇਨ੍ਹਾਂ ਲੋਕਾਂ ਖ਼ਿਲਾਫ ਕੋਈ ਢੁੱਕਵੀਂ ਕਾਰਵਾਈ ਨਹੀਂ ਕਰਦੀਆਂ। ਉਨ੍ਹਾਂ ਕਿਹਾ ਕਿ ਵਾਇਰਲ ਹੋਈ ਇਕ ਵੀਡੀਓ ਜੋ ਦਿੱਲੀ ਦੀ ਦੱਸੀ ਜਾ ਰਹੀ ਹੈ, ਵਿਚ ਲੜਕੀਆਂ ਦੇ ਸਿਰ ਤੇ ਪੱਗ ਤੇ ਉੱਪਰੋਂ ਦੀ ਕਿਰਪਾਨ ਪਵਾ ਕੇ ਫੈਸ਼ਨ ਸ਼ੋਅ ਵਿਚ ਪੇਸ਼ ਕੀਤਾ ਜਾ ਰਿਹਾ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਸੰਬੰਧੀ ਸਿੱਖ ਮਿਸ਼ਨ ਦਿੱਲੀ ਦੇ ਇੰਚਾਰਜ ਦੀ ਡਿਊਟੀ ਲਗਾਈ ਗਈ ਹੈ ਤਾਂ ਜੋ ਮੁਕੰਮਲ ਜਾਂਚ ਕਰਕੇ ਦੋਸ਼ੀਆਂ ਖ਼ਿਲਾਫ ਸਖ਼ਤ ਕਾਰਵਾਈ ਕੀਤੀ ਜਾ ਸਕੇ। ਉਨ੍ਹਾਂ ਸਰਕਾਰ ਨੂੰ ਤਾੜਨਾ ਕੀਤੀ ਕਿ ਦੋਸ਼ੀਆਂ ਖਿਲਾਫ ਸਖ਼ਤ ਕਾਰਵਾਈ ਕੀਤੀ ਜਾਵੇ ਤਾਂ ਜੋ ਕੋਈ ਵੀ ਧਾਰਮਿਕ ਭਾਵਨਾਵਾਂ ਨਾਲ ਖਿਲਵਾੜ ਨਾ ਕਰ ਸਕੇ।

## ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਜੂਨ ੧੯੮੪ ਦੇ ਸ਼ਹੀਦਾਂ ਦੀ ਯਾਦ ਵਿਚ ਹੋਇਆ ਸ਼ਹੀਦੀ ਸਮਾਗਮ

ਸ੍ਰੀ ਅੰਮ੍ਰਿਤਸਰ, ੬ ਜੂਨ : ਜੂਨ ੧੯੮੪ ਈ. ਵਿਚ ਭਾਰਤ ਦੀ ਕਾਂਗਰਸ ਸਰਕਾਰ ਵੱਲੋਂ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਕੀਤੇ ਗਏ ਫ਼ੌਜੀ ਹਮਲੇ ਦੌਰਾਨ ਸ਼ਹੀਦ ਹੋਏ ਸੰਤ

ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ, ਭਾਈ ਅਮਰੀਕ ਸਿੰਘ, ਬਾਬਾ ਠਾਰਾ ਸਿੰਘ ਤੇ ਜਨਰਲ ਸੁਬੇਗ ਸਿੰਘ ਸਮੇਤ ਹੋਰ ਸ਼ਹੀਦਾਂ ਦੀ ਯਾਦ 'ਚ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਾਲਾਨਾ ਸ਼ਹੀਦੀ ਸਮਾਗਮ ਕਰਵਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਗਏ ਇਸ ਸਮਾਗਮ ਮੌਕੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਉਪਰੰਤ ਅਰਦਾਸ ਭਾਈ ਪ੍ਰੇਮ ਸਿੰਘ ਨੇ ਕੀਤੀ ਅਤੇ ਹੁਕਮਨਾਮਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਮਲਕੀਤ ਸਿੰਘ ਨੇ ਸਰਵਣ ਕਰਵਾਇਆ। ਸਮਾਗਮ 'ਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਦਲ ਬਾਬਾ ਬਿਧੀ ਚੰਦ ਸੰਪ੍ਰਦਾ ਦੇ ਮੁਖੀ ਬਾਬਾ ਅਵਤਾਰ ਸਿੰਘ ਸੁਰਸਿੰਘ ਸਮੇਤ ਕਈ ਪ੍ਰਮੁੱਖ ਸ਼ਖ਼ਸੀਅਤਾਂ ਨੇ ਹਾਜ਼ਰੀ ਭਰੀ।

ਇਸ ਮੌਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਸਿੱਖ ਕੌਮ ਨੂੰ ਸੰਬੋਧਨ ਹੁੰਦਿਆਂ ਕਿਹਾ ਕਿ ਜੂਨ ੧੯੮੪ ਈ. ਦਾ ਘੱਲੂਘਾਰਾ ਸਿੱਖ ਕੌਮ 'ਤੇ ਹੋਏ ਜ਼ੁਲਮਾਂ ਦੀ ਦਰਦ ਭਰੀ ਗਾਥਾ ਹੈ, ਜੋ ਭਾਰਤੀ ਸਟੇਟ ਦੇ ਸਿੱਖ ਵਿਰੋਧੀ ਮਨਸੂਬਿਆਂ ਦੀ ਦੇਣ ਸੀ। ਉਨ੍ਹਾਂ ਕਿਹਾ ਕਿ ੧੯੪੭ ਈ. 'ਚ ਹੋਈ ਦੇਸ਼ ਵੰਡ ਦੇ ਸਮੇਂ ਤੋਂ ਹੀ ਸਿੱਖਾਂ ਨੂੰ ਨੱਪਣ ਤੇ ਕੁੱਟਣ ਦੀ ਨੀਤੀ ਸ਼ੁਰੂ ਹੋ ਗਈ ਸੀ, ਜਿਸ ਦਾ ਮੁੱਖ ਸੂਤਰਧਾਰ ਪੰਡਤ ਜਵਾਹਰ ਲਾਲ ਨਹਿਰੂ ਸੀ ਅਤੇ ਇਸੇ ਦਾ ਹੀ ਸਿੱਟਾ ਸੀ ਕਿ ੧੯੮੪ ਈ. ਵਿਚ ਭਾਰਤ ਦੀ ਕਾਂਗਰਸ ਸਰਕਾਰ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਸਮੇਤ ਹੋਰ ਸਿੱਖ ਗੁਰਧਾਮਾਂ 'ਤੇ ਫ਼ੌਜੀ ਹਮਲੇ ਕਰ ਕੇ ਸਿੱਖ ਕੌਮ ਨੂੰ ਖ਼ਤਮ ਕਰਨ ਦਾ ਯਤਨ ਕੀਤਾ। ਪਰੰਤੂ ਸਿੱਖ ਯੋਧਿਆਂ ਨੇ ਇਤਿਹਾਸ ਤੋਂ ਸੇਧ ਲੈਂਦਿਆਂ ਦੁਸ਼ਮਣ ਫ਼ੌਜ ਦਾ ਡਟ ਕੇ ਮੁਕਾਬਲਾ ਕੀਤਾ ਅਤੇ ਸ਼ਹਾਦਤਾਂ ਪ੍ਰਾਪਤ ਕੀਤੀਆਂ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਕਿਹਾ ਕਿ ਸਿੱਖਾਂ ਨੂੰ ਰਾਜ ਦਾ ਸੰਕਲਪ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਮਿਲਿਆ ਹੈ, ਜਿਸ ਨੂੰ ਸਿੱਖ ਅੱਜ ਵੀ ਰੋਜ਼ਾਨਾ ਅਰਦਾਸ ਸਮੇਂ 'ਰਾਜ ਕਰੇਗਾ ਖਾਲਸਾ' ਦੇ ਰੂਪ ਵਿਚ ਚੇਤੇ ਕਰਦੇ ਹਨ। ਉਨ੍ਹਾਂ ਕਿਹਾ ਕਿ ਅੱਜ ਕੌਮ ਨੂੰ ਧਾਰਮਿਕ, ਸਮਾਜਕ, ਆਰਥਿਕ ਅਤੇ ਰਾਜਨੀਤਕ ਤੌਰ 'ਤੇ ਮਜ਼ਬੂਤ ਹੋਣ ਦੀ ਜ਼ਰੂਰਤ ਹੈ ਅਤੇ ਇਸ ਸੇਧ ਵਿਚ ਸਿੱਖ ਨੌਜੁਆਨੀ ਨੂੰ ਉੱਚ ਦਰਜੇ ਦੀ ਸਿੱਖਿਆ ਪ੍ਰਾਪਤ ਕਰਕੇ ਦੇਸ਼ ਦੁਨੀਆਂ ਵਿਚ ਅੱਗੇ ਵਧਣਾ ਹੋਵੇਗਾ। ਇਸ ਦੇ ਨਾਲ ਹੀ ਸਿੱਖ ਕੌਮ ਨੂੰ ਵਿਰਸੇ 'ਚ ਮਿਲੀ ਸਿੱਖ ਸ਼ਸਤਰ ਕਲਾ ਵਿਚ ਵੀ ਨਿਪੁੰਨ ਹੋਣਾ ਬੇਹੱਦ ਲਾਜ਼ਮੀ ਹੈ। ਇਸ ਲਈ ਸਿੱਖ ਕੌਮ ਸਿੱਖ ਮਾਰਸ਼ਲ ਆਰਟ ਗਤਕਾ ਅਤੇ ਹੋਰ ਵਿਰਾਸਤੀ ਸ਼ਸਤਰਾਂ ਦੀ ਸਿਖਲਾਈ ਦਾ ਪ੍ਰਬੰਧ ਕਰੇ

ਅਤੇ ਲੋੜ ਮੁਤਾਬਿਕ ਆਧੁਨਿਕ ਹਥਿਆਰਾਂ ਦੀ ਸਿਖਲਾਈ ਲਈ ਵੀ ਸ਼ੂਟਿੰਗ ਰੇਂਜਾਂ ਸਥਾਪਤ ਕਰੇ।

ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਆਖਿਆ ਕਿ ਅੱਜ ਅਨੇਕਾਂ ਚੁਣੌਤੀਆਂ ਸਿੱਖ ਕੌਮ ਨੂੰ ਕਮਜ਼ੋਰ ਕਰ ਰਹੀਆਂ ਹਨ। ਨਸ਼ਿਆਂ ਅਤੇ ਅਨਮਤ ਦੇ ਪ੍ਰਚਾਰ ਨੇ ਸਿੱਖੀ ਨੂੰ ਢਾਹ ਲਾਈ ਹੈ। ਸਰਹੱਦੀ ਇਲਾਕਿਆਂ ਵਿਚ ਲਾਲਚ ਦੇ ਕੇ ਕੀਤਾ ਜਾ ਰਿਹਾ ਇਸਾਈਅਤ ਦਾ ਪ੍ਰਚਾਰ ਚਿੰਤਾਜਨਕ ਹੈ, ਜਿਸ ਪ੍ਰਤੀ ਸਿੱਖ ਸੰਸਥਾਵਾਂ ਅਤੇ ਜਥੇਬੰਦੀਆਂ ਪੁਰਾਤਨ ਸਿੰਘਾਂ ਵਾਂਗ ਧਰਮ ਪ੍ਰਚਾਰ ਲਈ ਅੱਗੇ ਆਉਣ। ਖ਼ਾਸਕਰ ਸਿੱਖ ਨੌਜੁਆਨੀ ਅੰਦਰ ਧਾਰਮਿਕ ਜਜ਼ਬਾ ਕੁਟ-ਕੁਟ ਕੇ ਭਰਿਆ ਜਾਵੇ, ਤਾਂ ਜੋ ਕੌਮ ਸਮਾਜਿਕ, ਆਰਥਿਕ ਅਤੇ ਰਾਜਨੀਤੀ ਤੌਰ 'ਤੇ ਮਜ਼ਬੂਤ ਹੋ ਸਕੇ। ਇਸੇ ਦੌਰਾਨ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਸਰਕਾਰ ਵੱਲੋਂ ਘੱਲੂਘਾਰਾ ਹਫ਼ਤੇ ਦੌਰਾਨ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਸਰਕਾਰ ਵੱਲੋਂ ਫੋਰਸਾਂ ਦੀ ਭਾਰੀ ਤਾਇਨਾਤੀ 'ਤੇ ਵੀ ਸਵਾਲ ਉਠਾਇਆ। ਉਨ੍ਹਾਂ ਆਖਿਆ ਕਿ ਸਰਕਾਰ ਨੂੰ ਸਮਝਣਾ ਚਾਹੀਦਾ ਹੈ ਕਿ ਸਿੱਖ ਕੌਮ ਕਿਸੇ ਨੂੰ ਡਰਾਉਣ ਵਾਲੀ ਕੌਮ ਨਹੀਂ ਹੈ, ਸਗੋਂ ਇਹ ਤਾਂ ਮਜ਼ਲੂਮਾਂ ਦੀ ਰੱਖਿਆ ਕਰਦੀ ਆਈ ਹੈ। ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਸਮੇਤ ਹੋਰਨਾਂ ਗੁਰਧਾਮਾਂ 'ਤੇ ਹਮਲਾ ਅੱਜ ਵੀ ਕੌਮ ਨੂੰ ਪੀੜਾ ਦਿੰਦਾ ਹੈ ਅਤੇ ਇਹ ਇਤਿਹਾਸਿਕ ਸੱਚ ਹੈ ਕਿ ਜਿਸ ਨੇ ਵੀ ਗੁਰਧਾਮਾਂ 'ਤੇ ਹਮਲਾ ਕੀਤਾ, ਉਸ ਦੀ ਬਰਬਾਦੀ ਹੀ ਹੋਈ। ਉਨ੍ਹਾਂ ਘੱਲੂਘਾਰਾ ਦਿਹਾੜੇ ਦੇ ਸ਼ਹੀਦੀ ਸਮਾਗਮ ਦੌਰਾਨ ਪੁੱਜਣ ਵਾਲੀਆਂ ਪ੍ਰਮੁੱਖ ਪੰਥਕ ਸ਼ਖ਼ਸੀਅਤਾਂ ਅਤੇ ਸੰਗਤ ਦਾ ਧੰਨਵਾਦ ਵੀ ਕੀਤਾ।

ਸ਼ਹੀਦੀ ਸਮਾਗਮ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਵੀ ਸੰਗਤ ਨਾਲ ਵਿਚਾਰ ਸਾਂਝੇ ਕੀਤੇ ਅਤੇ ਜੂਨ ੧੯੮੪ ਦੇ ਘੱਲੂਘਾਰੇ ਨੂੰ ਤਤਕਾਲੀ ਕਾਂਗਰਸ ਸਰਕਾਰ ਦੀ ਮਨੁੱਖਤਾ ਮਾਰੂ ਕਾਰਵਾਈ ਕਿਹਾ। ਉਨ੍ਹਾਂ ਕਿਹਾ ਕਿ ਸਿੱਖ ਕੌਮ ਇਸ ਦੁਖਾਂਤ ਨੂੰ ਕਦੇ ਵੀ ਨਹੀਂ ਭੁੱਲ ਸਕਦੀ, ਸਗੋਂ ਹਰ ਸਾਲ ਇਸ ਦੇ ਜ਼ਖ਼ਮ ਹੋਰ ਤਾਜ਼ਾ ਹੁੰਦੇ ਹਨ।

ਇਸ ਮੌਕੇ ਸੰਤ ਬਾਬਾ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲਿਆਂ ਦੇ ਸਪੁੱਤਰ ਭਾਈ ਈਸ਼ਰ ਸਿੰਘ, ਸ਼ਹੀਦ ਭਾਈ ਅਮਰੀਕ ਸਿੰਘ ਦੀ ਧਰਮ ਪਤਨੀ ਬੀਬੀ ਹਰਮੀਤ ਕੌਰ, ਸਪੁੱਤਰੀ ਬੀਬੀ ਸਤਵੰਤ ਕੌਰ, ਭਰਾ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ਼ਹੀਦ ਜਨਰਲ ਸੁਬੇਗ ਸਿੰਘ ਦੇ ਭਰਾ ਸ. ਬੇਅੰਤ ਸਿੰਘ, ਸ਼ਹੀਦ ਭਾਈ ਨਛੱਤਰ ਸਿੰਘ ਭਲਵਾਨ ਦੇ ਸਪੁੱਤਰ ਭਾਈ ਭੁਪਿੰਦਰ ਸਿੰਘ ਭਲਵਾਨ ਸਮੇਤ ਹੋਰ ਸ਼ਹੀਦਾਂ ਦੇ ਪਰਿਵਾਰਕ ਮੈਂਬਰਾਂ ਨੂੰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਜਥੇਦਾਰ ਗਿਆਨੀ ਹਰਪ੍ਰੀਤ ਸਿੰਘ, ਐਡਵੋਕੇਟ ਹਰਜਿੰਦਰ ਸਿੰਘ ਧਾਮੀ ਅਤੇ ਜਥੇਦਾਰ ਗਿਆਨੀ ਰਘਬੀਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ। ਇਸ ਮੌਕੇ ਪੁੱਜੀਆਂ ਸਿੱਖ ਸੰਘਰਸ਼ ਨਾਲ ਸੰਬੰਧਤ ਹੋਰ ਸ਼ਖ਼ਸੀਅਤਾਂ ਨੂੰ ਵੀ ਸਿਰੋਪਾਓ ਦੇ ਕੇ ਨਿਵਾਜਿਆ ਗਿਆ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਕਲਕੱਤਾ ਵੱਲੋਂ ਅੰਮ੍ਰਿਤ-ਸੰਚਾਰ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੯ ਨਵੰਬਰ, ੨੦੨੧ ਨੂੰ ਗੁਰਦੁਆਰਾ ਖਾਲਸਾ ਸਿੱਖ ਸੰਗਤ, ਗੋਬਿੰਦ ਨਗਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੪੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਗੁਰਦਾਸਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਭੇਜ ਸਿੰਘ, ਭਾਈ ਲਵਲਪ੍ਰੀਤ ਸਿੰਘ ਅਤੇ ਭਾਈ ਕੁਲਵੰਤ ਸਿੰਘ ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੦੫ ਅਕਤੂਬਰ, ੨੦੨੧ ਨੂੰ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ ਪਾਤਸ਼ਾਹੀ ਛੇਵੀਂ, ਸ੍ਰੀ ਹਰਿਗੋਬਿੰਦਪੁਰ, ਜ਼ਿਲ੍ਹਾ ਗੁਰਦਾਸਪੁਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੧੦੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਗੁਰਿੰਦਰਜੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਪਿੰਡ ਪਵਾਲਾ, ਤਹਿਸੀਲ ਬੱਸੀ ਪਠਾਣਾਂ, ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ੨੩ ਅਕਤੂਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੪੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਜਲੰਧਰ ਵਿਖੇ ਅੰਮ੍ਰਿਤ-ਸੰਚਾਰ

ਬੀਬੀ ਤ੍ਰਿਲੋਚਨ ਕੌਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸੋਡਲ ਨਿਹੰਗ ਸਿੰਘਾਂ ਛਾਉਣੀ, ਜ਼ਿਲ੍ਹਾ ਜਲੰਧਰ ਵਿਖੇ ੧ ਨਵੰਬਰ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■

ਭਾਈ ਮਨੀ ਸਿੰਘ ਜੀ ਨੂੰ ਬੰਦ-ਬੰਦ ਕੱਟ ਕੇ ਸ਼ਹੀਦ ਕੀਤੇ ਜਾਣ ਦਾ ਦ੍ਰਿਸ਼

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

# GURMAT PARKASH

July 2022

Dharam Parchar Committee, Shiromani Gurdwara Parbandhak Committee, Sri Amritsar Sahib

Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-7-2022